ਇਸ ਪੁਸਤਕ ਦੇ ਲੇਖਕ ਪ੍ਰੋ: ਲਕਸ਼ਮਣ ਗਣੇਸ਼ ਜੋਗ 'ਸੱਧਿਆ ਰੁਪਾਰੇਲ ਮਹਾਂਵਿਦਿਆਲਾ' ਵਿਚ ਮਰਾਠੀ ਵਿਭਾਗ ਦੇ ਮੁਖੀ ਅਤੇ ਬੰਬਈ ਵਿਸਵ ਵਿਦਿਆਲੇ ਦੇ ਪੀਐੱਚ.ਡੀ. ਦੇ ਵਿਦਿਆਰਥੀਆਂ ਦੇ ਮਾਰਗ-ਦਰਸ਼ਨ ਹਨ।

ਸ੍ਰੀ ਜੋਗ ਦੀ ਮੌਲਿਕ ਸਾਹਿਤ ਨੂੰ ਦੇਣ ਮਹੱਤਵ-ਪੂਰਣ ਹੈ। 'ਕਾਦੰਬਰੀ' 'ਚਰਚਾਤਮਕ ਪ੍ਰਬੰਧ' ਤੋਂ ਬਿਨਾਂ 'ਅਕਾਸ਼ ਦਾ ਰੰਗ ਨੀਲਾ' ਅਤੇ 'ਕਾਲਖ ਅਤੇ ਕਿਰਣ' ਇਹ ਉਹਨਾਂ ਦੇ ਨਾਵਲ ਹਨ।

ਜੋਗ, ਮਹਾਰਾਸ਼ਟਰ ਸਰਕਾਰ ਦੁਆਰਾ ਕਾਇਮ ਕੀਤੀ ਹੋਈ ਸਮਿਤੀ ਦੇ ਸਕੱਤ੍ਰ ਹਨ। ਉਹਨਾਂ ਨੇ ਨਾਮਦੇਵ ਦੇ ਚਰਿੱਤ੍ਰ ਅਤੇ ਉਹਨਾਂ ਦੀਆਂ ਲਿਖਤਾਂ ਦਾ ਗੰਭੀਰ ਅਧਿਐਨ ਕੀਤਾ ਹੈ।

# ਨਾਮਦੇਵ

ਲਕਸ਼ਮਣ ਗਣੇਸ਼ ਜੋਗ

ਅਨੁਵਾਦਕ
ਸਵਰਨ ਸਿੰਘ



ਨੈਸ਼ਨਲ ਬੁਕ ਟਰੱਸਟ, ਇੰਡੀਆ

# ਭੂਮਿਕਾ

ਸੰਤਾਂ ਨੂੰ ਭਾਸ਼ਾ, ਦੇਸ਼, ਕੌਮ, ਧਰਮ ਜਾਤ ਆਦਿ ਦਾ **ਕੋਈ ਬੰਧਨ** ਨਹੀਂ ਹੁੰਦਾ, ਉਨ੍ਹਾਂ ਨੇ ਤਾਂ ਮਨੁੱਖਤਾ ਨੂੰ ਸੱਚ ਦਾ ਰਾਹ ਦਿਖਾਉਣਾ ਹੁੰਦਾ ਹੈ। ਸੰਤ ਨਾਮਦੇਵ ਵੀ ਇਸੇ ਹੀ ਤਰ੍ਹਾਂ ਦੇ ਸੰਤ ਸਨ।

ਇਸ ਪੁਸਤਕ ਵਿਚ ਉਨ੍ਹਾਂ ਦੇ ਜੀਵਨ, ਉਪਕਾਰ ਅਤੇ ਕਵਿਤਾ ਦੀ ਜਾਣਕਾਰੀ ਹੈ। ਇਸ ਪੁਸਤਕ ਵਿਚ ਖੋਜ ਨਾਲੋਂ ਵਿਵਰਣ ਨੂੰ ਮਹੱਤਤਾ ਦਿੱਤੀ ਗਈ ਹੈ। ਕਿਤਾਬ ਦੇ ਅੰਤ ਵਿੱਚ ਪਾਠਕਾਂ ਦੀ ਜਾਣਕਾਰੀ ਲਈ ਕੁਝ ਮਰਾਠੀ ਅਤੇ ਹਿੰਦੀ ਵਿਚ ਉਨ੍ਹਾਂ ਦੀ ਅੰਮ੍ਰਿਤਬਾਣੀ ਦਿਤੀ ਗਈ ਹੈ।

**ਲਕਸ਼ਮਣ ਗਣੇਸ਼ ਜੋਗ**

# ਸਪੱਸ਼ਟੀਕਰਣ

1. ਜਿਥੇ ਜਿਥੇ ਅਭੰਗ ਨੰਬਰ ਦਿੱਤੇ ਹਨ, ਉਹ ਨੰਬਰ ਮਹਾਰਾਸ਼ਟਰ ਸ਼ਾਸਨ ਦੇ ਪ੍ਰਕਾਸ਼ਤ ਕੀਤੇ ਹੋਏ ਨਾਮਦੇਵ ਗ੍ਰੰਥ 'ਚੋਂ ਲਏ ਗਏ ਹਨ ।
2. ਹਿੰਦੀ ਰਚਨਾ ਝਣਕਰ ਦੀ ਜਿਲਦ ਤੋਂ ਲਈ ਗਈ ਹੈ । ਝ. ਪ. ਕ੍ਰ ਦਾ ਅਰਥ ਹੈ ਝਣਕਰ ਪਦ ਕ੍ਰਮ ।
3. ਬਾਕੀ ਪ੍ਰਸੰਗਾਂ ਦੇ ਸਪੱਸ਼ਟੀਕਰਣ ਦੀ ਲੋੜ ਨਹੀਂ ।

# ਤਤਕਰਾ

# ਸੰਤ ਨਾਮਦੇਵ ਦੇ ਚਰਿਤਰ ਬਾਰੇ ਮਹੱਤਵਪੂਰਣ ਪ੍ਰਸ਼ਨ

ਸਾਡੇ ਦੇਸ਼ ਵਿਚ ਕਿਸੇ ਵਿਅਕਤੀ ਦੇ ਜੀਵਨ ਬਾਰੇ ਸੰਪੂਰਣ ਜਾਣਕਾਰੀ ਨਹੀਂ ਮਿਲਦੀ। ਕਾਲੀਦਾਸ ਕਿੰਨਾ ਸ੍ਰੇਸ਼ਟ ਕਵੀ ਸੀ, ਪਰ ਉਹਦੇ ਸਮੇਂ ਦੀ, ਜੀਵਨ ਦੀ ਜਾਂ ਉਹਦੇ ਜਨਮ ਤੇ ਮੌਤ ਬਾਰੇ ਕਿਸੇ ਪ੍ਰਕਾਰ ਦੀ ਕੋਈ ਵਿਸ਼ਵਾਸਪੂਰਣ ਜਾਣਕਾਰੀ ਨਹੀਂ ਮਿਲਦੀ। ਕਿਸੇ ਵਿਅੱਕਤੀ ਦੇ ਸੰਸਾਰਕ ਜੀਵਨ ਦਾ ਇਤਿਹਾਸ ਲਿਖਣ ਦੀ ਪਿਰਤ ਸਾਡੇ ਵਿਚਕਾਰ ਪਈ ਹੀ ਨਹੀਂ। ਭਾਰਤੀ ਸਭਿਆਚਾਰ ਵਿਚ ਵਿਅੱਕਤੀ ਸੰਬੰਧੀ ਵਿਰੱਕਤ ਭਾਵਨਾ ਪ੍ਰਧਾਨ ਰਹੀ ਹੈ। ਜੋ ਕੁਝ ਕਾਲੀਦਾਸ ਬਾਰੇ ਕਿਹਾ ਗਿਆ ਹੈ ਉਹੋ ਕੁਝ ਲਗਭਗ ਕਵੀ ਭਵਭੂਤੀ ਬਾਰੇ ਵੀ ਕਹਿਣਾ ਪਵੇਗਾ। ਮਰਾਠੀ ਸਾਹਿੱਤ ਵਿਚ ਵੀ ਵਿਅੱਕਤੀ ਦੇ ਜੀਵਨ ਬਾਰੇ ਇਹੋ ਜਿਹੀ ਅਗਿਆਨਤਾ ਵਧੇਰੇ ਮਿਲਦੀ ਹੈ। ਸਖੂ ਨਾਂ ਦੀ ਇਕ ਭਗਵਤ ਭਗਤ ਪ੍ਰਸਿੱਧ ਸੰਤਣੀ ਹੋਈ ਹੈ, ਪਰ ਉਹ ਕਦੋਂ ਹੋਈ ? ਉਹਦੇ ਜੀਵਨ ਦਾ ਅੰਤ ਕਿਵੇਂ ਹੋਇਆ, ਇਹਦੇ ਬਾਰੇ ਕਿਸੇ ਪ੍ਰਕਾਰ ਦੀ ਕੋਈ ਵਾਕਫੀਅਤ ਨਹੀਂ ਮਿਲਦੀ। ਸਾਰੇ ਲੋਕਾਂ ਵਿਚੋਂ ਸੰਤ ਮਨੁੱਖੀ ਜਤੀਰ ਬਾਰੇ ਵਧੇਰੇ ਉਦਾਸੀਨ ਸਨ। ਉਹਨਾਂ ਦਾ ਲੌਕਿਕ ਜੀਵਨ ਵਲ ਧਿਆਨ ਹੀ ਨਹੀਂ ਸੀ। ਇਸ ਪ੍ਰਸੰਗ ਵਿਚ ਸੰਤ ਨਾਮਦੇਵ ਦੇ ਬਾਰੇ ਵਿਚਾਰ ਕਰਨ ਲੱਗਿਆਂ ਅਨੇਕਾਂ ਵੱਡੀਆਂ-ਵੱਡੀਆਂ ਪ੍ਰਸਿਧ ਕਹਾਣੀਆਂ ਧਿਆਨ ਵਿਚ ਆਉਂਦੀਆਂ ਹਨ। ਸੰਤ ਨਾਮਦੇਵ ਨੇ ਸ੍ਵੈ-ਜੀਵਨੀ ਲਿਖੀ ਹੈ। ਉਸੇ ਨਾਮਦੇਵ ਦੇ ਨਾਂ ਹੇਠ ਅੰਕਿਤ ਹੋਈ ਉਸ ਜੀਵਨੀ ਦਾ ਜ਼ਿਕਰ ਨਾਮਦੇਵ ਦੀ ਗਾਥਾ ਵਿਚ ਵੀ ਮਿਲਦਾ ਹੈ। ਉਸ ਜੀਵਨੀ ਅਨੁਸਾਰ ਨਾਮਦੇਵ ਦਾ ਜਨਮ ਸੰਨ 1270 ਈ: ਵਿਚ ਅਤੇ ਉਹਦੀ ਮੌਤ ਸੰਨ 1350[1] ਈ: ਵਿਚ ਹੋਈ ਲਿਖੀ ਦੱਸੀ ਗਈ ਹੈ। ਉਹ ਗਿਆਨਦੇਵ ਦੇ ਸਮਕਾਲੀ ਸਨ। ਉਹ ਜ਼ਾਤ ਦੇ ਛੀਂਬੇ[2] ਸਨ। ਉਹਨਾਂ ਦਾ

---

1. ਸੁਕਲ ਇਕਾਦਸ਼ੀ ਕੱਤਕ ਦੀ, ਰਵੀਵਾਰ ਦਿਨ। ਪ੍ਰਭਵ ਸੰਮਤ ਸ਼ਾਲੀਵਾਹਨ ਸ਼ਕ।... ਅੱਸੀ ਸਾਲ ਆਯੂ ਪੱਤ੍ਰਿਕ ਪ੍ਰਮਾਣ। ਅ: ਕ੍ਰ. 1240

2. ਛੀਂਬਿਆਂ ਦੀ ਕੁਲ ਵਿਚ ਮੇਰਾ ਜਨਮ ਹੋਇਆ।

ਜਨਮ ਪੰਢਰ ਪੁਰ[1] ਵਿਚ ਹੋਇਆ । ਉਹਨਾਂ ਦੀ ਨੂੰਹ ਦੇ ਅਭੰਗਾਂ (ਭਾਵ ਬਾਣੀ) ਤੋਂ ਇਹ ਪਤਾ ਚਲਦਾ ਹੈ ਕਿ ਨਾਮਦੇਵ ਪੰਢਰਪੁਰ[2] ਵਿਚ ਹੀ ਸਵਰਗਵਾਸ ਹੋਏ । ਕੁਝ ਵਿਦਵਾਨਾਂ ਦਾ ਮਤ ਹੈ ਕਿ ਨਾਮਦੇਵ ਨੇ ਜਿਹੜੀ ਆਤਮ ਕਥਾ ਲਿਖੀ ਉਹ ਵਾਸਤਵ ਵਿਚ ਉਹਨਾਂ ਤੋਂ ਪਿਛਲੇਰੇ ਕਾਲ ਦੇ ਕਿਸੇ ਲੇਖਕ ਦੀ ਰਚਨਾ ਹੈ । ਇਹ ਕਹਿਣਾ ਪਵੇਗਾ ਕਿ ਨਾਮਦੇਵ ਨਾਲੋਂ ਹੋਰ ਸੰਤਾਂ ਦੇ ਜੀਵਨ ਬਾਰੇ ਵਧੇਰੇ ਵਾਕਫੀਅਤ ਮਿਲਦੀ ਹੈ ।

ਉਕਤ ਵਿਚਾਰ, ਲਗ ਭਗ ਸਾਰੇ ਦੇ ਸਾਰੇ, ਵਾਦਵਿਵਾਦ ਦਾ ਵਿਸ਼ਾ ਬਣ ਗਏ ਹਨ । ਇਕ ਪਾਸੇ ਇੰਜ ਲਗਦਾ ਹੈ ਕਿ ਨਾਮਦੇਵ ਦੀ ਜੀਵਨੀ ਬਾਰੇ ਸੰਪੂਰਣ ਜਾਣਕਾਰੀ ਪ੍ਰਾਪਤ ਹੈ, ਪਰ ਦੂਜੇ ਪਾਸੇ ਇੰਜ ਭਾਸਦਾ ਹੈ ਕਿ ਉਹਦੀ ਜੀਵਨੀ ਬਾਰੇ ਕੁਝ ਵੀ ਪਤਾ ਨਹੀਂ । ਇਹ ਅਜੀਬ ਵਿਰੋਧਾਭਾਸ ਸੱਚ ਹੀ ਤਾਂ ਹੈ । ਇਸੇ ਕਰਕੇ ਵਿਦਵਾਨਾਂ ਵਿਚਕਾਰ ਨਾਮਦੇਵ ਦੇ ਜੀਵਨ ਬਾਰੇ ਅਨੇਕਾਂ ਮਤਭੇਦ ਹਨ । ਇਹਨਾਂ ਮਤਭੇਦਾਂ ਬਾਰੇ ਵਿਚਾਰ ਕਰਨੀ ਵਧੇਰੇ ਦਿਲਚਸਪ ਹੋਵੇਗੀ ।

ਨਾਮਦੇਵ ਅਜੂਨੀ ਸੰਭੋ ਸਨ । ਭਾਵ ਉਹ ਸਾਖਸ਼ਾਤ ਰੂਪ ਵਿਚ ਦੇਵਤਾ ਸਨ । ਇਸ ਪ੍ਰਕਾਰ ਦੀ ਸ਼ਰਧਾ ਉਹਨਾਂ ਬਾਰੇ ਲੋਕਾਂ ਦੇ ਮਨ ਵਿਚ ਹੈ । ਇਸੇ ਕਰਕੇ ਗੰਭੀਰ ਰੂਪ ਵਿਚ ਉਹਨਾਂ ਦੇ ਜੀਵਨ ਬਾਰੇ ਵਿਚਾਰ ਨਹੀਂ ਕੀਤੀ ਗਈ । ਨਾਮਦੇਵ ਦੇ ਜਨਮ ਸਮੇਂ ਬਾਰੇ ਦੂਜਾ ਵਾਦ ਵਿਵਾਦ ਬਾਬਾ ਜੀ ਬ੍ਰਾਹਮਣ ਵਲੋਂ ਦਿਤੀ ਗਈ ਜਨਮ ਟਿਪਣੀ ਸ਼ੱਕ 1192 ਅਤੇ 'ਪ੍ਰਭਵ' ਸੰਮਤਸਰ ਇਹ ਦੋ ਗਵਾਹੀਆਂ ਹਨ । ਪਰ ਉਸ ਸ਼ੱਕ ਸਾਲ ਵਿਚ 'ਪ੍ਰਭਵ' ਸੰਮਤਸਰ ਨਹੀਂ ਸੀ; 'ਪ੍ਰਮੋਦ' ਸੰਮਤਸਰ ਸੀ । 'ਪ੍ਰਭਵ' ਸੰਮਤਸਰ ਸ਼ੱਕ 1309 ਵਿਚ ਆਉਂਦਾ ਹੈ । ਭਾਵ ਨਾਮਦੇਵ ਦਾ ਜਨਮ ਸੰਨ 1270 ਈ: ਵਿਚ ਨਹੀਂ ਹੋਇਆ; ਸਗੋਂ ਇਹ 1387 ਈ: ਨਿਸਚਿਤ ਹੁੰਦਾ ਹੈ । ਉਹਦੇ ਅਨੁਸਾਰ ਨਾਮਦੇਵ ਗਿਆਨਦੇਵ ਦਾ ਸਮਕਾਲੀ ਨਹੀਂ ਸੀ । ਗਿਆਨ ਦੇਵ ਦੋ ਹੋਏ ਹਨ । ਅਤੇ ਅਭੰਗ ਲਿਖਣ ਵਾਲਾ ਗਿਆਨਦੇਵ ਤੇ ਉੱਤਰ ਕਾਲੀਨ ਨਾਮਦੇਵ ਲਗਭਗ ਇਕੋ ਸਮੇਂ ਵਿਚ ਹੋਏ ਹਨ । ਨਾਮਦੇਵ ਦੀ ਕਵਿਤਾ ਵਿਚ ਇਹ ਵਰਨਣ ਮਿਲਦਾ ਹੈ ਕਿ ਉਹ ਖੁਦ ਗਿਆਨ ਦੇਵ ਨਾਲ ਮਿਲ ਕੇ ਤੀਰਥ ਯਾਤ੍ਰਾ ਕਰਨ ਗਏ ਸਨ । ਗਿਆਨਦੇਵ ਅਤੇ ਨਾਮਦੇਵ ਦੇ ਸਮਕਾਲੀ ਸੰਤਾਂ ਦੀ ਕਵਿਤਾ ਵਿਚ ਜਿਹੜਾ ਉਲੇਖ ਮਿਲਦਾ ਹੈ ਉਸ ਤੋਂ

---

1. ਆਦਿ ਟਿਕਾਣਾ ਪੰਢਰਪੁਰ, ਨੰਦ ਘਰ ਘਨੱਈਆ ਸੁੰਦਰ...ਪੈਦਾ ਹੋਇਆ ਨਾਮਦੇਵ ।
ਅ: ਕ੍ਰ 274 (ਜ)

2. ਦਵਾਦਸ਼ ਬਹੱਤਰੀਂ ਕ੍ਰਿਸ਼ਣ ਤ੍ਰਯੋਦਸ਼ੀ ।
ਸਾਰਿਆਂ ਇਹੋ ਦਿਹ ਅਰਪਣ ਕੀਤੀ ਵਿੱਠਲੀਂ । ਅ: ਕ੍ਰ: 4 (ਛ)

ਦੂਜਾ ਮੱਤ ਠੀਕ ਨਹੀਂ ਜਾਪਦਾ । ਨਾਮਦੇਵ ਦਾ ਜਨਮ ਸ਼ੱਕ 1192 (ਭਾਵ ਈ: ਸੰਨ 1270) ਵਿਚ ਹੋਇਆ ਲਗ-ਭਗ ਸਰਬ ਪ੍ਰਵਾਣਿਤ ਹੈ। ਉਹਨਾਂ ਦੀ ਉਮਰ 80 ਸਾਲਾਂ ਦੀ ਸੀ । ਇਸ ਤੱਥ ਦੀਆਂ ਦੋ ਗਵਾਹੀਆਂ ਮਿਲਦੀਆਂ ਹਨ। ਇਕ 'ਛਾਡਾਈ' ਦਾ ਅਭੰਗ (ਪੰਨਾ 1 ਫੁਟ ਨੋਟ 4) ਅਤੇ ਦੂਜਾ ਬਾਬਾ ਜੀ ਬ੍ਰਾਹਮਣ ਪੱਤ੍ਰਿਕਾ ਦੇ ਸੰਦਰਭ (ਪੰਨਾ 1 ਫੁਟ ਨੋਟ 1) ਨਾਲੋਂ ਪਹਿਲੀ ਗਵਾਹੀ ਵਧੇਰੇ ਮੰਨਣਯੋਗ ਜਾਪਦੀ ਹੈ। ਇਸ ਦਾ ਕਾਰਣ ਇਹ ਹੈ ਕਿ ਉਥੇ 80 ਸਾਲਾਂ ਦੀ ਉਮਰ ਦਾ ਉਲੇਖ ਨਹੀਂ ਮਿਲਦਾ। ਕੇਵਲ ਸ਼ੱਕ ਸੰਮਤ 1272 (ਭਾਵ ਈ: ਸੰਨ 1350) ਦਾ ਉਲੇਖ ਮਿਲਦਾ ਹੈ। ਇਹ ਮਤ ਹੁਣ ਸਰਬ-ਪ੍ਰਵਾਣਿਤ ਹੈ ਕਿ ਨਾਮਦੇਵ ਦੀ ਉਮਰ 80 ਸਾਲਾਂ ਦੀ ਸੀ। ਨਾਮਦੇਵ ਪੰਢਰਪੁਰ ਪਿੰਡ ਵਿਚ ਪੈਦਾ ਹੋਏ, ਇਹ ਵਿਚਾਰ ਵੀ ਵਾਦ ਵਿਵਾਦ ਦਾ ਵਿਸ਼ਾ ਹੈ। ਕਈ ਲੋਕਾਂ ਦਾ ਵਿਚਾਰ ਹੈ ਕਿ ਨਾਮਦੇਵ ਦਾ ਜਨਮ ਸਥਾਨ ਪਿੰਡ ਨਰਸੀ ਬਾਮਣੀ ਸੀ ਅਤੇ ਉਹ ਕਾਫੀ ਸਮੇਂ ਪਿਛੋਂ ਪਿੰਡ ਪੰਢਰਪੁਰ ਵਿਚ ਆ ਗਏ । ਨਰਸੀ ਬਾਮਣੀ ਪਿੰਡ ਬਾਰੇ ਵੀ ਇਕ ਵਿਚਾਰ ਨਹੀਂ ਕਿਉਂਕਿ ਇਸ ਨਾਂ ਦੇ ਮਹਾਰਾਸ਼ਟਰ ਵਿਚ ਤਿੰਨ ਪਿੰਡ ਹਨ। ਨਾਮਦੇਵ ਦਾ ਜਨਮ ਕਿਹੜੇ ਪਿੰਡ ਵਿਚ ਹੋਇਆ—ਕੁਝ ਆਖਿਆ ਨਹੀਂ ਜਾ ਸਕਦਾ। ਨਾਮਦੇਵ ਨੇ ਹਿੰਦੀ ਭਾਸ਼ਾ ਵਿਚ ਬਾਣੀ ਲਿਖ ਕੇ ਉਤਰ ਭਾਰਤ ਵਿਚ ਇਕ ਮਹੱਤਵਪੂਰਣ ਸਥਾਨ ਬਣਾ ਲਿਆ ਹੈ । ਇਹ ਦੂਜਾ ਮਤ ਹਿੰਦੀ ਭਾਸ਼ਾ ਦੀ ਬਾਣੀ ਵਿਚ ਸੰਧ ਦੇ ਕਾਰਣ ਪੈਦਾ ਹੋਇਆ ਹੈ। ਨਾਮਦੇਵ ਦੇ ਵੱਡ-ਵਡੇਰੇ ਪੰਢਰਪੁਰ ਵਿਚ ਏਕਨਾਥ ਕੋਲ ਪੁਤ੍ਰ ਦੀ ਪ੍ਰਾਪਤੀ ਲਈ ਵਰ[1] ਮੰਗਣ ਗਏ ਸਨ। ਇਸ ਦੇ ਕਾਰਣ ਅਤੇ ਜਨਾ ਬਾਈ ਦੀਆਂ ਅਭੰਗਾਂ ਵਿਚ ਜ਼ਿਕਰ ਆਉਣ ਕਰਕੇ ਨਾਮਦੇਵ ਦਾ ਜਨਮ ਪੰਢਰਪੁਰ ਵਿਖੇ ਹੋਇਆ ਪ੍ਰਚੱਲਤ ਹੋ ਗਿਆ । ਨਾਮਦੇਵ ਦੀ ਆਯੂ ਬਾਰੇ ਇਕ ਮੱਤ ਹੈ, ਪਰ ਜਨਮ ਸਥਾਨ ਬਾਰੇ ਇਕ ਮੱਤ ਨਹੀਂ। ਵਧੇਰੇ ਵਿਦਵਾਨ ਨਾਮਦੇਵ ਦਾ ਜਨਮ ਸਥਾਨ ਨਰਸੀ ਬਾਮਣੀ ਨੂੰ ਹੀ ਮੰਨਦੇ ਹਨ। ਨਾਮਦੇਵ ਪੰਢਰਪੁਰ ਵਿਚ ਸਵਰਗਵਾਸ ਹੋਏ,ਇਹਦੇ ਬਾਰੇ ਵੀ ਅਨੇਕਾਂ ਮਤਭੇਦ ਹਨ। ਪੰਜਾਬ ਦੇ ਗੁਰਦਾਸਪੁਰ ਜ਼ਿਲ੍ਹੇ ਦੇ ਘੁਮਾਣ ਪਿੰਡ ਵਿਚ ਨਾਮਦੇਵ ਦੀ ਸਮਾਧੀ ਹੈ । ਨਾਮਦੇਵ ਆਪਣੀ ਆਯੂ ਦੇ ਅੰਤਮ ਸਮੇਂ ਪੰਜਾਬ ਵਿਚ ਪ੍ਰਚਾਰ ਕਰਨ ਲਈ ਗਏ ਅਤੇ ਉਥੇ ਹੀ ਉਹਨਾਂ ਨੇ ਆਪਣੇ ਸਵਾਸ ਪੂਰੇ ਕੀਤੇ। ਅੱਜ ਕਲ੍ਹ ਉਥੇ ਇਕ ਵੱਡਾ ਸਾਰਾ ਮੰਦਰ ਬਣਿਆ ਹੋਇਆ ਹੈ ਅਤੇ ਨਾਮਦੇਵ ਦੇ ਭਗਤ ਇਹ ਗੱਲ ਮੰਨਦੇ ਹਨ ਕਿ ਨਾਮਦੇਵ ਉਥੇ ਹੀ ਪੂਰੇ ਹੋਏ। ਕੇਵਲ ਏਨਾ ਹੀ ਨਹੀਂ ਸਗੋਂ ਨਾਮਦੇਵ ਦੇ ਭਗਤ ਉਹਦਾ ਸਮਾਂ ਸੰਨ 1387

1. ਏਕ ਨਾਥ ਮਹਾਰਾਜ ਦੀ ਗਾਥਾ—ਅ: ਕ੍ਰ: 3557—ਆਵਟੇ ਪ੍ਰੈੱਸ।

ਘੋੜਸਵਾਰ ਸਿਪਾਹੀ ਮਾਰ ਦਿੱਤੇ, ਜਿਹੜੇ ਬਾਕੀ ਬਚ ਗਏ ਉਹ ਨੱਸ ਗਏ। ਇਕ ਦਿਨ ਨਾਗ ਨਾਥ ਦੇ ਮੰਦਰ ਵਿਚ ਉਹਨੂੰ ਇਕ ਇਸਤ੍ਰੀ ਰੋਂਦੀ ਹੋਈ ਦਿਖਾਈ ਦਿੱਤੀ। ਉਹਨੇ ਦੱਸਿਆ ਕਿ ਉਹਦੇ ਪਤੀ ਨੂੰ ਨਾਮਦੇਵ ਨੇ ਮਾਰ ਦਿੱਤਾ ਸੀ। ਉਹਦੇ ਮੱਥੇ ਉਪਰ ਉਹਨੇ ਸ਼ਸਤ੍ਰ ਨਾਲ ਵਾਰ ਕੀਤਾ ਸੀ। ਪੁਜਾਰੀ ਨੇ ਉਹਨੂੰ ਕੁਝ ਦਿਲਾਸਾ ਦਿੱਤਾ। ਨਾਗਨਾਥ ਦੀ ਕਥਾ ਖਤਮ ਹੋਣ ਤੇ, ਲੋਕਾਂ ਦੇ ਕਹਿਣ ਤੇ ਉਹ ਜ਼ਖਮੀ ਹਾਲਤ ਵਿਚ ਹੀ ਪੰਢਰਪੁਰ ਦੀ ਯਾਤ੍ਰਾ ਤੇ ਚਲ ਪਿਆ। ਉਹਨੂੰ ਸ਼ਕ ਸੀ ਕਿ ਉਹਦੇ ਵਰਗੇ ਨੀਚ ਆਦਮੀ ਨੂੰ ਦੇਵਤਾ ਨੇੜੇ ਨਹੀਂ ਢੁਕਣ ਦੇਵੇਗਾ; ਉਹਨੇ ਦੇਵਤਾ ਨੂੰ ਚਿੱਠੀ ਲਿਖੀ ਅਤੇ ਉਸ ਚਿੱਠੀ ਵਿਚ ਇਹ ਬੇਨਤੀ ਕੀਤੀ, ਮੇਰੇ ਔਗੁਣ ਬਖਸ਼ ਕੇ ਮੈਨੂੰ ਆਪਣਾ ਪਿਆਰ ਦਿਓ।' ਇਸ ਪ੍ਰਕਾਰ ਇਕ ਵਿਸਤੀਰਤ ਅਭੰਗ ਦਾ ਸੰਖੇਪ ਸਾਰੰਸ਼ ਮਿਲਦਾ ਹੈ। ਇਹ ਕਿਹਾ ਜਾਂਦਾ ਹੈ ਕਿ ਜਿਵੇਂ ਬਾਲਮੀਕ ਨਾਲ ਇਕ ਘਟਨਾ ਵਾਪਰੀ ਸੀ ਉਸੇ ਪ੍ਰਕਾਰ ਦੀ ਘਟਨਾ ਏਥੇ ਘਟੀ। ਰਾਹਗੀਰਾਂ ਨੂੰ ਲੁੱਟਣ ਦੀਆਂ ਇਕ ਦੋ ਹੋਰ ਵੀ ਰਵਾਇਤਾਂ ਮਿਲਦੀਆਂ ਹਨ। ਨਾਮਦੇਵ ਦੀ ਪਤਨੀ ਦੇ ਅਭੰਗਾਂ ਵਿਚ ਵੀ ਨਾਮਦੇਵ ਦੇ ਲੁਟੇਰਾ ਹੋਣ ਦਾ ਉਲੇਖ ਮਿਲਦਾ ਹੈ। ਨਾਮਦੇਵ ਦੇ ਆਪਣੀ ਆਯੂ ਦੇ ਅਰੰਭਕ ਦਿਨਾਂ ਵਿਚ ਲੁਟੇਰਾ ਹੋਣ ਦੇ ਮੱਤ ਨੂੰ ਜੇਕਰ ਖੋਜਿਕ ਦ੍ਰਿਸ਼ਟੀ ਤੋਂ ਦੇਖਿਆ ਜਾਵੇ ਤਾਂ ਇਹ ਸਭ ਕੁਝ ਮਨਘੜਤ ਦਿਖਾਈ ਦੇਂਦਾ ਹੈ। ਇਹ ਅਭੰਗ ਪੱਖਪਾਤੀ ਜਾਪਦਾ ਹੈ। ਇਸਦਾ ਕਾਰਣ ਇਹ ਹੈ ਕਿ :—

1. ਨਾਮਦੇਵ ਦੀ ਜੀਵਨੀ ਉਪਰ ਜਦੋਂ ਅਸੀਂ ਭਲੀ ਭਾਂਤ ਨਜ਼ਰ ਮਾਰਦੇ ਹਾਂ ਤਾਂ ਉਹਦੇ ਲੁਟੇਰਾ ਹੋਣ ਦੀ ਕਥਿਤ ਘਟਨਾ ਨਿਰਮੂਲ ਜਾਪਦੀ ਹੈ।
2. ਰਾਨਾਈ ਦੇ ਅਭੰਗ ਦਾ ਇਕ ਹੋਰ ਪਾਠ ਵੀ ਪ੍ਰਾਪਤ ਹੈ: 'ਉਹ ਹੱਥ ਵਿਚ ਖੜਤਾਲਾਂ ਪਕੜ ਕੇ ਵੀਣਾ ਵਜਾਂਦੇ ਸਨ।' ਨਾਮਦੇਵ ਦੇ ਭਗਤੀਪੂਰਣ ਜੀਵਨ ਨੂੰ ਦੇਖ ਕੇ ਇਹ ਪਾਠ ਵਧੇਰੇ ਸੰਭਵ ਜਾਪਦਾ ਹੈ।
3. ਨਾਮਦੇਵ ਬਾਰੇ ਮੁਕਤਾਬਾਈ ਨੇ ਵੀ ਜਿਹੜੇ ਵਿਚਾਰ ਪੇਸ਼ ਕੀਤੇ ਹਨ ਉਹਨਾਂ ਵਿਚ ਇਸ ਘਟਨਾ ਦਾ ਉਲੇਖ ਨਹੀਂ। ਇਹਦੇ ਉਲਟ ਉਹ ਇਹ ਆਖਦੀ ਹੈ ਕਿ 'ਉਹ ਤਾਂ ਸਦਾ ਦੇਵਤਾ ਦੇ ਨੇੜੇ ਰਹੇ ਹਨ।' ਇਹ ਲੁਟੇਰੇ ਹੋਣ ਦੀ ਘਟਨਾ ਝੂਠੀ ਪ੍ਰਤੀਤ ਹੁੰਦੀ ਹੈ।
4. ਕਈ ਸੋਧਕਾਰਾਂ ਨੇ ਇਸ ਅਭੰਗ ਵਿਚੋਂ ਕਾਂਟ ਛਾਂਟ ਕਰਕੇ ਇਹ ਦਸਿਆ ਹੈ ਕਿ ਇਹਦੇ ਵਿਚ ਅਨੇਕਾਂ ਹੋਰ ਰਚਨਾਵਾਂ ਦੀ ਮਿਲਾਵਟ[2] ਹੈ।

1. ਸਾਡੇ ਵਡੇਰਿਆਂ ਦੇ ਸ਼ਸਤ੍ਰ ਸੂਈ ਅਤੇ ਕੈਂਚੀ। ਪਰ ਇਹ ਬਾਣ ਅਤੇ ਛੁਰੀਆਂ ਵੀ ਚਲਾਂਦੇ ਸਨ। (ਅ: ਕ੍ਰ: 1305)
2. ਸੰਤ ਨਾਮਦੇਵ—ਡਾ: ਹੇ: ਵਿ: ਇਨਾਮਦਾਰ—ਪੰਨਾ 69—ਕੇਸਰੀ ਪ੍ਰਕਾਸ਼ਨ ਪੂਨੇ।

5. ਨਾਮਦੇਵ ਦੇ ਸਮੇਂ ਵਿਚ ਕਿਹੜਾ ਬਾਦਸ਼ਾਹ ਰਾਜ ਕਰਦਾ ਸੀ ਇਸਦੀ ਕੋਈ ਇਤਿਹਾਸਕ ਗਵਾਹੀ ਨਹੀਂ ਮਿਲਦੀ। ਨਾਮਦੇਵ ਦੇ ਅਭੰਗ ਵਿਚ ਸਮਾਂ ਬੀਤਣ ਨਾਲ ਬਹੁਤ ਸਾਰੀ ਭਰਤੀ ਹੋ ਗਈ। ਇਸੇ ਕਾਰਣ ਇਹ ਅਭੰਗ ਮੂਲ ਰੂਪ ਵਿਚ ਪੱਖਪਾਤੀ ਹੈ ਅਤੇ ਇਹਦੇ ਆਧਾਰ ਉਪਰ ਕਢੇ ਗਏ ਨਤੀਜੇ ਗਲਤ ਹਨ। ਹੁਣ ਤੀਕ ਪ੍ਰਾਪਤ ਰਵਾਇਤਾਂ ਵਿਚੋਂ ਇਹ ਸਿਧ ਹੁੰਦਾ ਹੈ ਕਿ ਨਾਮਦੇਵ ਬਚਪਨ ਤੋਂ ਲੁਟੇਰਾ ਜਾਂ ਧਾੜਵੀ ਨਹੀਂ ਸੀ। ਨਾਮਦੇਵ ਨਾਂ ਦੇ ਇਕ ਕਵੀ ਦੀ ਜੀਵਨੀ ਵਿਚ ਧਾੜਵੀ ਹੋਣ ਦੀ ਘਟਨਾ ਮਿਲਦੀ ਹੈ ਅਤੇ ਇਸ ਨਾਂ ਦੀ ਨਾਮਦੇਵ ਦੇ ਨਾਂ ਨਾਲ ਸਾਦ੍ਰਿਸ਼ਤਾ ਹੋਣ ਦੇ ਕਾਰਣ ਇਹ ਮਤ ਪ੍ਰਚੱਲਤ ਹੋ ਗਿਆ।

ਨਾਮਦੇਵ ਦੇ ਜੀਵਨ ਦਾ ਦੂਜਾ ਔਖਾ ਪ੍ਰਸ਼ਨ ਉਹਦੇ ਪੰਜਾਬ ਗਮਨ ਬਾਰੇ ਹੈ। ਇਹ ਸਵਾਲ ਕੇਵਲ ਗਮਨ ਤਕ ਹੀ ਸੀਮਤ ਨਹੀਂ ਸਗੋਂ ਉਹਦੀ ਸਮਾਧੀ ਦੇ ਸਥਾਨ ਬਾਰੇ ਵੀ ਹੈ। ਪਰੰਪਰਾ ਇਹ ਹੈ ਕਿ ਨਾਮਦੇਵ ਆਪਣੇ ਜੀਵਨ ਦੇ ਅੰਤਲੇ ਦਿਨਾਂ ਵਿਚ ਪੰਜਾਬ ਵਿਚ ਧਰਮ ਪ੍ਰਚਾਰ ਕਰਨ ਲਈ ਗਿਆ। ਉਥੇ ਉਹ ਕਈ ਸਾਲ ਰਿਹਾ। ਮਹਾਰਾਸ਼ਟਰ ਵਿਚ ਇਹ ਮੱਤ ਪ੍ਰਚੱਲਤ ਹੈ ਕਿ ਉਹਨੇ ਸਰੀਰ ਬਗੈਰ ਛਡ ਕੇ, ਸਾਰੇ ਲੋਕਾਂ ਦੇ ਸਾਹਮਣੇ ਪੰਢਰਪੁਰ ਵਿਚ ਸਵਾਸ ਪੂਰੇ ਕੀਤੇ। ਦੂਜੇ ਪਾਸੇ ਇਹ ਕਿਹਾ ਜਾਂਦਾ ਹੈ ਕਿ ਉਹਨੇ ਘੁਮਾਣ (ਪੰਜਾਬ) ਵਿਚ ਸਰੀਰ ਤਿਆਗਿਆ। ਇਹ ਦਵੇਂ ਵਿਚਾਰ ਇਸ ਸਮੱਸਿਆ ਨੂੰ ਵਧੇਰੇ ਉਲਝਾਣ ਵਾਲੇ ਹਨ। ਕੀ ਉਹ ਪੰਜਾਬ ਵਿਚ ਗਿਆ? ਕੀ ਉਹਨੇ ਦੂਜੇ ਪ੍ਰਾਂਤਾਂ ਵਿਚ ਵੀ ਭਗਤੀ ਭਾਵਨਾ ਅਤੇ ਪ੍ਰੇਮ ਭਾਵਨਾ ਦਾ ਪ੍ਰਚਾਰ ਕੀਤਾ? ਜੇ ਇਹ ਕੁਝ ਠੀਕ ਵੀ ਮੰਨ ਲਿਆ ਜਾਵੇ ਤਾਂ ਕੀ ਉਹ ਘੁਮਾਣ ਵਿਚ ਸਵਰਗਵਾਸ ਹੋਇਆ? ਇਹ ਪ੍ਰਸ਼ਨ ਪ੍ਰਸਪਰ ਵਿਰੋਧੀ ਹਨ। ਇਹਨਾਂ ਸਵਾਲਾਂ ਨੂੰ ਅਲੱਗ ਅਲੱਗ ਕਰਕੇ ਨਹੀਂ ਵਿਚਾਰਿਆ ਜਾਇਆ। ਇਸ ਮਤਭੇਦ ਵਾਦ-ਵਿਵਾਦ ਨੂੰ ਪੂਰਨ ਭਾਂਤ ਦਵੈਤ ਨਿਸ਼ਠ ਦ੍ਰਿਸ਼ਟੀ ਤੋਂ ਦੇਖਣਾ ਹੋਵੇਗਾ। ਕੋਈ ਪੱਕੀ ਗਵਾਹੀ ਨਾ ਮਿਲਣ ਕਰਕੇ ਅਜਕਲ ਦੇ ਵਧੇਰੇ ਲੇਖਕ ਇਹ ਕਝ ਕਹਿੰਦੇ ਹਨ ਕਿ (1) ਨਾਮਦੇਵ ਪੰਜਾਬ ਗਏ ਸਨ ਉਥੇ ਉਨਾਂ ਨੇ ਆਪਣੇ ਕਿਆਮ ਦੇ ਦੌਰਾਨ ਇਕ ਸਥਾਨ ਬਣਵਾਇਆ ਸੀ। (2) ਪਰ ਉਹ ਪੰਢਰਪੁਰ ਵਿਚ ਸਵਰਗਵਾਸ ਹੋਏ।

ਇਹ ਵੀ ਸੱਚ ਹੈ ਕਿ ਨਾਮਦੇਵ ਨਾਂ ਦੇ ਕਈ ਸੱਜਣ ਹੋਏ ਹਨ। ਵਿਸ਼ੇਸ਼ ਕਰ ਕੇ

1. ਪੰਜ ਸੰਤ ਕਵੀ—ਡਾ: ਸ਼ਿ: ਗੋ: ਤੁਲਪੁਲੇ
2. [illegible] ਅਤੇ [illegible] ਵਿਚ ਸਮਾਧੀ ਧਾਰਨ ਕਰ ਲਈ [illegible]

ਸੋਲਵੀਂ ਸਦੀ ਈ: ਵਿਚ ਵਿਸ਼ਣੂ ਦਾਸਨਾਮਾ ਨਾਂ ਦਾ ਇਕ ਕਵੀ ਹੋਇਆ ਹੈ। ਉਹਦੀ ਰਚਨਾ ਅਤੇ ਦੋ ਚਾਰ ਨਾਮਦੇਵ ਦੇ ਅਭੰਗ 'ਨਾਮਦੇਵ ਗਾਥਾ' ਵਿਚ ਦਰਜ ਹਨ। ਉਹਦੇ ਵਿਚ ਕਈ ਨਾਮਦੇਵਾਂ ਦਾ ਉਲੇਖ ਹੈ। ਇਹ ਵੀ ਕਿਹਾ ਜਾਂਦਾ ਹੈ ਕਿ ਪੰਜਾਬ ਵਿਚ ਜਿਹੜਾ ਨਾਮਦੇਵ ਸੰਤ ਰਿਹਾ ਉਹ ਨਾਮਦੇਵ ਦਾ ਚੇਲਾ[1] ਸੀ। ਅਤੇ ਜਿਹੜੀ ਸਮਾਧੀ ਉਥੇ ਬਣੀ ਹੋਈ ਹੈ ਉਹ ਉਸੇ ਚੇਲੇ ਦੀ ਹੈ। ਇਹ ਮੱਤ ਹੋਰ ਵੀ ਅਨੇਕਾਂ ਸਾਖੀਆਂ ਵਿਚ ਮਿਲਦਾ ਹੈ। ਪੁਰਾਤਨ ਮਰਾਠੀ ਕਵਿਤਾ ਵਿਚ ਇਸ ਤਰ੍ਹਾਂ ਦਾ ਕੋਈ ਉਲੇਖ ਨਹੀਂ। ਏਕਨਾਥ, ਮਹੀਪਤੀ ਅਤੇ ਮੋਰੋਪੰਤ ਇਹ ਤਿੰਨੇ ਕਵੀ ਨਾਮਦੇਵ ਦੇ ਗੌਰਵ ਨੂੰ ਭਲੀ ਭਾਂਤ ਸਮਝਦੇ ਸਨ, ਪਰ ਉਹਨਾਂ ਤਿੰਨਾਂ ਨੇ ਨਾਮਦੇਵ ਦੀ ਪੰਜਾਬ ਯਾਤ੍ਰਾ ਅਤੇ ਉਥੇ ਬਣੀ ਹੋਈ ਉਹਦੀ ਸਮਾਧੀ ਦੇ ਬਾਰੇ ਇਕ ਸ਼ਬਦ ਵੀ ਨਹੀਂ ਲਿਖਿਆ। ਖੁਦ ਨਾਮਦੇਵ ਦੇ ਨਾਲ ਜਿਹੜੀ 'ਤੀਰਥਾਵਲੀ' ਜੋੜੀ ਜਾਂਦੀ ਹੈ, ਉਹਦੇ ਕਿਸੇ ਪ੍ਰਕਰਣ ਵਿਚ ਪੰਜਾਬ ਦਾ ਕੋਈ ਜ਼ਿਕਰ ਨਹੀਂ। ਇਹ ਵਸਤੂ ਸਥਿਤੀ ਕਿਸ ਪ੍ਰਕਾਰ ਦੀ ਹੈ ? ਗੁਰੂ ਗ੍ਰੰਥ ਸਾਹਿਬ ਵਿਚ ਨਾਮਦੇਵ ਨਾਂ ਦੇ ਕਵੀ ਦੇ 61 ਪਦੇ ਦਰਜ ਹਨ। ਇਸ ਨੂੰ ਸੰਤ ਬਾਣੀ ਕਿਹਾ ਜਾਂਦਾ ਹੈ। (ਨਾਮਦੇਵ ਦੇ ਨਾਂ ਹੇਠ ਦਰਜ ਕੇਵਲ ਉਕਤ 61 ਪਦੇ ਹੀ ਹਿੰਦੀ ਰਚਨਾ ਨਹੀਂ। ਲਗਭਗ 300 ਪਦਿਆਂ ਵਾਲੀ ਰਚਨਾ ਦੀ ਇਕ ਸੰਸ਼ੋਧਿਤ ਜਿਲਦ ਹੁਣ ਪ੍ਰਾਪਤ[2] ਹੋਈ ਹੈ। ਇਹ ਨਾਮਦੇਵ ਕੌਣ ਹੈ ? ਇਹ ਵੀ ਇਕ ਪ੍ਰਸ਼ਨ ਹੈ। ਅਖਿਲ ਭਾਰਤੀ ਸੰਸ਼ੋਧਨਕਾਰਾਂ ਦਾ ਇਕ ਮੱਤ ਨਹੀਂ। ਇਕ ਮੱਤ ਇਹ ਹੈ ਕਿ ਗਿਆਨ ਦੇਵ ਦੇ ਸਮਕਾਲੀ ਨਾਮਦੇਵ ਨੇ ਪੰਜਾਬ ਪ੍ਰਦੇਸ਼ ਵਿਚ ਪ੍ਰਚਾਰ ਕੀਤਾ। ਇਸ ਦੀ ਪਹਿਲੀ ਗਵਾਹੀ ਇਹ ਮਿਲਦੀ ਹੈ ਕਿ ਪੰਜਾਬ ਵਿਚ ਵਿਚ ਨਾਮਦੇਵ ਦੀ ਮੂਰਤੀ ਦੇ ਸਾਮ੍ਹਣੇ ਕਈ ਪ੍ਰਕਾਰ ਦੇ ਚਿਤ੍ਰ ਮਿਲਦੇ ਹਨ। ਇਹ ਚਿਤ੍ਰ ਨਾਮਦੇਵ ਦੇ ਜੀਵਨ ਪ੍ਰਸੰਗਾਂ ਨਾਲ ਸੰਬੰਧਤ ਹਨ। ਇਹਨਾਂ ਚਿਤ੍ਰਾਂ ਦਾ ਆਧਾਰ ਮਹਾਰਾਸ਼ਟਰ ਦੇ ਪ੍ਰਸਿਧ ਕਵੀ ਸੰਤ ਨਾਮਦੇਵ ਦੇ ਜੀਵਨ ਦੇ ਚਮਤਕਾਰ ਹਨ[3]। ਘੁਮਾਣ ਵਿਚ ਬਣੀ ਹੋਈ ਨਾਮਦੇਵ ਦੀ ਮੂਰਤੀ ਤੋਂ ਸਤਿ ਪੁਰਸ਼ ਅਤੇ ਸੰਤ ਨਾਮਦੇਵ ਇਕੋ ਹੀ ਜਾਪਦੇ ਹਨ। ਦੂਜੀ ਗਵਾਹੀ ਅਣਲਿਖਿਤ ਹੈ ਅਤੇ ਉਹ ਅਜ ਵੀ ਆਮ ਲੋਕਾਂ ਦੀ ਗੱਲਬਾਤ ਅਤੇ ਪੁਛ ਪ੍ਰਤੀਤ ਤੋਂ ਮਿਲਦੀ ਹੈ। ਲੇਖਕ ਨੇ ਘੁਮਾਣ ਵਿਚ ਅਨੇਕਾਂ ਲੋਕਾਂ ਨਾਲ ਚਰਚਾ ਕੀਤੀ ਹੈ। ਘੁਮਾਣ ਵਿਚ ਨਾਮਦੇਵ ਦੀ 'ਮੂਰਤੀ' ਅਤੇ ਮਹਾਰਾਸ਼ਟਰ ਵਿਚ ਉਹਦੀ ਸਮਾਧੀ ਹੈ—ਇਹ ਮੱਤ ਸਰਬ-ਪ੍ਰਵਾਣਿਤ ਹੈ। ਮਹਾਰਾਸ਼ਟਰ

---

1. 'ਸਿੱਖਾਂ ਦੇ ਆਦਿ ਗ੍ਰੰਥ ਵਾਲਾ ਨਾਮਦੇਵ—ਅ: ਕਾ: ਪ੍ਰਿਓਲਕਰ।
2. ਸੰਤ ਨਾਮਦੇਵ ਦੀ ਹਿੰਦੀ ਪਦਾਵਲੀ—ਭਾਗੀਰਥ ਮਿਸ਼ਰ, ਪੁਣੇ ਵਿਦਿਆਪੀਠ ਪ੍ਰਕਾਸ਼ਨ।
3. ਇਹਨਾਂ ਚਮਤਕਾਰਾਂ ਵਿਚ ਕੁਝ ਇਕ ਪ੍ਰਮੁਖ ਸਾਖੀਆਂ ਦਾ ਜ਼ਿਕਰ ਪਹਿਲਾਂ ਆ ਚੁਕਾ ਹੈ।

ਵਿਚ ਜਿਸ ਨਾਮਦੇਵ ਦੀ ਜੀਵਨੀ ਵਿਚ ਵਾਪਰੀਆਂ ਘਟਨਾਵਾਂ ਚਮਤਕਾਰੀ ਹਨ ਉਹ ਇਕੋ ਹੀ ਬੰਦਾ ਹੈ। ਕੁਝ ਹੋਰ ਸਹਾਇਕ ਗਵਾਹੀਆਂ ਸਮੇਂ ਸਮੇਂ ਉਹਨਾਂ ਦੀ ਕਵਿਤਾ ਵਿਚ ਮਿਲਦੀਆਂ ਰਹੀਆਂ ਹਨ। ਇਹ ਗਵਾਹੀਆਂ ਮੁਖ ਗਵਾਹੀ ਨਹੀਂ ਇਹ ਕੁਝ ਵਿਚਾਰਨ ਦੀ ਲੋੜ ਹੈ। ਉਹਨਾਂ ਦੀ ਹਿੰਦੀ ਰਚਨਾ ਵਿਚ ਕੁਝ ਸ਼ਬਦ ਜਿਵੇਂ 'ਹੋੜ' (ਸ਼ਰਤ ਦੇ ਅਰਥਾਂ ਵਿਚ), ਵਿਠੁਲਾ (ਵਿਠਲ), ਨਾਮੇ[1] (ਨਾਮਾ) ਅਟਲ (ਅਟਲ), ਹਾਂਕਤੀ (ਚਲਾਉਣਾ), ਮਾਂਡਿਅਲੇ (ਮਾਂਡਲੇ) ਭੇਟਿਲੇ (ਮਿਲਣਾ) ਸੰਤਾਂਮਧੇ (ਸੰਤਾਂ ਵਿਚਕਾਰ) ਇਹੋ ਜਿਹੇ ਮਰਾਠੀ ਸ਼ਬਦ ਅਤੇ ਪ੍ਰਤਯ ਮਿਲਦੇ ਹਨ ਕੇਵਲ ਸ਼ਬਦ ਹੀ ਨਹੀਂ ਸਗੋਂ ਕੁਝ ਅਭੰਗਾਂ ਦੇ ਅਤੇਗ ਇਕੋ ਜਿਹੇ ਹਨ।

ਉਦਾਹਰਣ : ਹਿੰਦੀ ਰੂਪ—ਮੇਰੀ ਮਾਤਾ ਤੀ ਤਾਲਾਬੇਲੀ, ਬੱਛਰੇ ਬਿਨੁ ਗਾਰ ਅਕੇਲੀ (ਪਦ 26)

ਮਰਾਠੀ ਰੂਪ—ਵਤਸ ਨ ਦੇਖਤਾ ਮਾਹੇ ਹੰਬਰਮੀ, ਜਾਲੋਂ ਮਸਪੂਤੀ ਤੈਸੇਂ ਆਤਾ (ਅ: ਕ੍ਰ: 11)

ਹਿੰਦੀ ਰੂਪ—ਉਦਕ ਮਾਹਿ ਜੈਸੇ ਬਗੁ ਧਿਆਨੁ ਮਾਡੈ (ਪਦ 5)

ਮਰਾਠੀ ਰੂਪ—ਬਕ ਧਿਆਨ ਲਾਵੂਨੀ ਟਾਲੀ, ਮੀਨ ਧਰੂਨਿ ਮਾਸਾ ਟਾਲੀ। (ਪਦ 5)

ਇਹਨਾਂ ਸਮਾਨਤਾਵਾਂ ਤੋਂ ਬਿਨਾ ਕੁਝ ਅਜਿਹੇ ਅਭੰਗ ਵੀ ਹਨ ਜਿਹੜੇ ਪੂਰਨ ਰੂਪ ਵਿਚ ਮਿਲਦੇ ਹਨ।

ਹਿੰਦੀ ਅਭੰਗ :—ਏਕੈ ਬੀਠਲਾ ਸਰਨੈ ਜਾ ਰੇ।
ਜਨਮ ਜਾਇਆ ਕਾ ਦੈੜਾ ਰੇ। ਟੇਕ।
ਤੀਰਥੇ ਤੀਰਥੇ ਕਾ ਹਿੰਡਾ ਰੇ।
ਲਟਕਿਆ ਡੋਇਆ ਕਾ ਮੁੰਡਾ ਰੇ। 1॥
ਫੇਕਾਰਿਆ ਤੁਲਛੀ ਵਾਹਾ ਰੇ।
ਧਜੂ ਸਰਿਸ਼ਾ ਪਦ ਜੋੜਾ ਰੇ। 2॥
ਨਾਮੈ ਭਣੈ ਦੂ ਦੇਵ ਹਰਿ।
ਕੈਸੇ ਭਗਤਾਂ ਦਾ ਰਿਣਆ ਰੇ। 3॥ (ਪਦ 166 ਬ:)

---

1. ਨੇ ਅਤੇ ਹੇ ਪ੍ਰਤਯ ਮਰਾਠੀ ਦੀ ਹਿੰਦੀ ਵਿਆਕਰਣ ਨੂੰ ਦੇਣ ਹੈ ਅਤੇ ਇਹ ਦੇਣ ਨਾਮਦੇਵ ਨੇ ਦਿਤੀ।

ਉਪ੍ਰੋਕਤ ਅਭੰਗ ਹੇਠ ਲਿਖੇ ਮਰਾਠੀ ਅਭੰਗ ਦਾ ਭਾਸ਼ਾਂਤ੍ਰ ਹੀ ਜਾਪਦਾ ਹੈ—

ਏਕਾ ਵਿੱਠਲਾ ਸ਼ਰਣ ਜਾ ਰੇ ।
ਜਨਮ ਵਾਯਾਂ ਕਾ ਦਵੜਾ ਰੇ ॥1॥
ਕਾਯ ਕਰੂਨਿ ਤੀਰਥਾਟਣੇਂ ।
ਮਨ ਭਰਲੇਂ ਅਵਗੁਣੇਂ ॥2॥
ਵੁਕਾਚਿਆ ਤੁਲਸੀ ਵਾਹਾ ਰੇ ।
ਧਰੂਆ ਸਾਰਖੇਂ ਪਦ ਮਾਰਗ ਰੇ ॥3॥
ਨਾਮਾ ਮਹਣੇ ਹਾ ਦੇਵੋ ਪਾਹਾ ਰੇ ।
ਵਿੱਠਲ ਭਗਤਾਂਚਾ ਰਿਣਿਆਰਾ ਰੇ ॥ ॥ (ਟੀਪ ਪਦ 166 ਝ.)

ਮਰਾਠੀ ਅਤੇ ਹਿੰਦੀ ਅਭੰਗ ਵਿਚ ਇਕ ਪੈਰੇ ਦਾ ਅੰਤਰ ਹੈ। ਉਂਝ ਇਹ ਮਿਲਦੇ ਜੁਲਦੇ ਹਨ। ਹਿੰਦੀ ਅਭੰਗਾਂ ਵਿਚ ਨਾਮਦੇਵ ਦੇ ਜੀਵਨ ਦੇ ਅਨੇਕਾਂ ਪ੍ਰਸੰਗਾਂ ਦਾ ਉਲੇਖ ਮਿਲਦਾ ਹੈ। ਨਾਮਦੇਵ ਦੇ ਗੁਰੂ ਵਿਸੋਬਾ ਖੇਚਰ ਦਾ ਉਲੇਖ ਜਿਵੇਂ ਮਰਾਠੀ ਅਭੰਗਾਂ ਵਿਚ ਮਿਲਦਾ ਹੈ ਤਿਵੇਂ ਹੀ ਹਿੰਦੀ ਅਭੰਗਾਂ ਵਿਚ ਵੀ ਮਿਲਦਾ ਹੈ :—

ਨਾਮਦੇਵ ਜੀ ਕੋ ਗੁਰੂ ਸ਼ਿਖਾਵੈ। ਖੇਚਰੀ ਮੁਦਰਾ ਗਾਈ ॥
ਖੇਚਰ ਭੂਚਰ ਤੁਲਸੀ ਮਾਲਾ। ਗੁਰਪ੍ਰਸਾਦਿ ਪਾਇਆ ॥
(ਝ: ਪ: 126)

ਵਿੱਠਲ ਅਤੇ ਪੰਢਰੀ ਦਾ ਉਲੇਖ ਵੀ ਮਿਲਦਾ ਹੈ :—

ਜਤ੍ਰ ਜਾਊਂ ਤਤ੍ਰ ਬੀਠਲ ਭੇਲਾ ।
ਵੀਠ ਲਿਐ ਰਾਜਾ ਰਾਮ ਦੇਵਾ ।
ਪਹਿਲੇ ਪੁਰੀਏ ਪੁੰਡਰਿਕ ਬਨਾ ॥ (ਝ: ਪ: 121)

ਉਪ੍ਰੋਕਤ ਅਭੰਗਾਂ ਵਿਚ ਪੰਢਰਪੁਰ ਅਤੇ ਪੁੰਡਲੀਕ ਦੇ ਪ੍ਰਸੰਗ ਅਤੇ 'ਦੂਧ ਕਟੋਰੇ, ਗੜਵੇ ਪਾਣੀ। ਕਪਿਲ ਗਾਇ ਨਾਮੈ ਦੁਹਿ ਆਨੀ' (ਝ: 41) ਵਾਲੇ ਪ੍ਰਸੰਗ ਵਿਚ ਨਾਮਦੇਵ ਨੇ ਜਿਹੜਾ ਦੁੱਧ ਦੇਵਤਾ ਦੀ ਭੇਟਾ ਕੀਤਾ, ਇਹਨਾਂ ਸਾਰੇ ਪ੍ਰਸੰਗਾਂ ਦਾ ਇਕੋ ਹੀ ਸਿੱਟਾ ਨਿਕਲਦਾ ਹੈ ਕਿ ਮਰਾਠੀ ਕਵੀ ਸੰਤ ਨਾਮਦੇਵ ਹਿੰਦੀ ਰਚਨਾ ਰਚਣ ਵਾਲੇ ਨਾਮਦੇਵ ਨਾਲੋਂ ਕੋਈ ਭਿੰਨ ਵਿਅਕਤੀ ਤਾਂ ਨਹੀਂ ? ਜੋ ਕੁਝ ਪਹਿਲਾਂ ਵਿਸ਼ਵਾਸ ਕੀਤਾ ਜਾਂਦਾ ਸੀ ਉਹਦੇ ਵਿਰੁਧ ਨਵੀਆਂ ਗਵਾਹੀਆਂ ਮਿਲਣ ਤੀਕ ਇਹ ਕੋਈ ਦੋ ਵਿਅਕਤੀ ਨਹੀਂ ਜਨ ਸਗੋਂ ਇਕੋ ਵਿਅਕਤੀ ਸੀ।

ਨਾਮਦੇਵ ਦੇ ਜੀਵਨ ਬਾਰੇ ਇਹੋ ਜਿਹੇ ਵਾਦਵਿਵਾਦ ਹੁਣ ਤੀਕ ਕਿਉਂ ਪ੍ਰਚੱਲਤ ਹੁੰਦੇ ਰਹੇ ਇਸ ਗੱਲ ਦਾ ਉੱਤਰ ਵਧੇਰੇ ਸੌਖਾ ਤੇ ਸਰਲ ਹੈ। ਜਿਸ ਅਭੰਗ

ਵਿਚ ਨਾਮਦੇਵ ਦੇ ਲੁਟੇਰਾ ਹੋਣ ਦਾ ਪ੍ਰਸੰਗ ਮਿਲਦਾ ਹੈ, ਉਸ ਤੋਂ ਨਾਮਦੇਵ ਬਾਰੇ ਇਹ ਮੱਤ ਪ੍ਰਚੱਲਤ ਹੋ ਗਿਆ ਕਿਉਂਕਿ ਦੂਜੇ ਸੰਤ ਕਵੀਆਂ ਨੇ ਇਹਦੇ ਬਾਰੇ ਕੋਈ ਜ਼ਿਕਰ ਤਕ ਨਹੀਂ ਕੀਤਾ। ਨਾਮਦੇਵ ਨੇ ਆਪਣੀ ਆਤਮ ਕਥਾ ਵਿਚ ਆਪਣੇ ਅੰਤਮ ਜੀਵਨ ਬਾਰੇ ਵੀਹ ਵਿਸਵੇ ਚੁਪ ਸਾਧ ਰੱਖੀ ਹੈ—ਉਹ ਪੰਜਾਬ ਵਿਚ ਗਿਆ ਜਾਂ ਨਹੀਂ ਇਹ ਇਕ ਪ੍ਰਸ਼ਨ ਹੈ। ਨਾਮਦੇਵ ਦੀ ਜਿਹੜੀ ਹਿੰਦੀ ਰਚਨਾ ਮਿਲਦੀ ਹੈ, ਉਹ ਕਿਹੜੇ ਨਾਮਦੇਵ ਦੀ ਹੈ ਇਹ ਦੂਜਾ ਪ੍ਰਸ਼ਨ ਹੈ। ਨਾਮਦੇਵ ਤੋਂ ਪਿਛੋਂ ਹੋਏ ਕਬੀਰ ਦਾ ਉਲੇਖ ਨਾਮਦੇਵ ਦੀ ਕਵਿਤਾ ਵਿਚ ਮਿਲਦਾ ਹੈ। ਇਹ ਵਸਤੂ ਸਥਿਤੀ ਵੀ ਵਾਦਵਿਵਾਦ ਦਾ ਕਾਰਣ ਬਣ ਗਈ। ਹੁਣ ਤੀਕ ਪ੍ਰਾਪਤ ਗਵਾਹੀਆਂ ਦੇ ਆਧਾਰ ਤੇ ਇਸ ਲੇਖਕ ਦਾ ਮੱਤ ਇਹ ਹੈ ਕਿ ਨਾਮਦੇਵ 'ਲੁਟੇਰਾ ਨਹੀਂ ਸੀ,' ਦੂਜੇ ਉਹ 'ਇਕੋ ਵਿਅਕਤੀ ਸੀ।'

ਉਪ੍ਰੋਕਤ ਦੋ ਤਿੰਨ ਵਾਦ ਗ੍ਰਸਤ ਵਿਸ਼ੇ ਛੱਡ ਕੇ ਨਾਮਦੇਵ ਦੇ ਜੀਵਨ ਬਾਰੇ ਵਧੇਰੇ ਵਿਚਾਰ ਕਰਨੀ ਏਥੇ ਜ਼ਰੂਰੀ ਪ੍ਰਤੀਤ ਹੁੰਦੀ ਹੈ। ਉਹਨਾਂ ਦੇ ਜੀਵਨ ਦੀਆਂ ਚਮਤਕਾਰੀ ਘਟਨਾਵਾਂ ਦਾ ਜ਼ਿਕਰ ਪਹਿਲਾਂ ਕਰ ਚੁਕੇ ਹਾਂ। ਇਹਨਾਂ ਚਮਤਕਾਰਾਂ ਨੂੰ ਛੱਡ ਕੇ ਉਹਨਾਂ ਦਾ ਜੀਵਨ ਕਿਹੋ ਜਿਹਾ ਲਗਦਾ ਹੈ ਇਹ ਕੁਝ ਦੇਖਣਾ ਹੋਵੇਗਾ। ਨਾਮਦੇਵ ਦੀ ਜਿਹੜੀ ਆਤਮ ਕਥਾ ਮਿਲਦੀ ਹੈ, ਉਹ ਬਹੁਤ ਸਾਰੀਆਂ ਪੁਰਾਤਨ ਹਥ-ਲਿਖਤਾਂ ਤੋਂ ਪ੍ਰਾਪਤ ਹੋਈ ਹੈ। ਇਹਨਾਂ ਵਿਚ ਅਭੰਗਾਂ ਦੀ ਗਿਣਤੀ ਅਤੇ ਕ੍ਰਮ ਵੱਖਰੀ ਭਾਂਤ ਦਾ ਹੈ। ਪਰ ਇਹਨਾਂ ਸਾਰੀਆਂ ਹੱਥ-ਲਿਖਤਾਂ ਦਾ ਸਮਾਂ ਸਤਾਰ੍ਹਵੀਂ ਸਦੀ ਬਣਦਾ ਹੈ। ਭਾਵ ਸਤਾਰ੍ਹਵੀਂ ਸਦੀ ਵਿਚ ਉਨ੍ਹਾਂ ਲੇਖਕਾਂ ਨੂੰ ਨਾਮਦੇਵ ਦੇ ਜੀਵਨ ਬਾਰੇ ਜਿਹੜੀ ਜਾਣਕਾਰੀ ਪ੍ਰਾਪਤ ਹੋਈ ਉਹ ਕੁਝ ਉਹਨਾਂ ਨੇ ਲਿਖ ਦਿੱਤੀ। ਉਸ ਵਿਚ ਜੀਵਨੀ ਦਾ ਕੇਵਲ ਇਕ ਰੂਪ ਹੈ। ਵਾਦਵਿਵਾਦ ਨੂੰ ਛੱਡ ਕੇ ਇਹ ਕੁਝ ਕਹਿਣ ਵਿਚ ਕੋਈ ਹਰਜ਼ ਨਹੀਂ ਕਿ ਜੀਵਨੀ ਦੀ ਪੱਧਤੀ ਉਪਰ ਲਿਖਿਆ ਹੋਇਆ ਇਹ ਇਕ ਚਰਿੱਤ੍ਰ ਹੈ। ਜੀਵਨੀਕਾਰਾਂ ਨੂੰ ਜਿਸ ਪ੍ਰਕਾਰ ਦੀਆਂ ਘਟਨਾਵਾਂ ਪ੍ਰਾਪਤ ਹੋਈਆਂ ਉਸੇ ਸਾਮਗ੍ਰੀ ਨੂੰ ਆਧਾਰ ਬਣਾ ਕੇ ਕਾਵਿ-ਗ੍ਰੰਥ ਤਿਆਰ ਕੀਤਾ ਗਿਆ ਹੈ। ਇਸ ਸਿੱਟੇ ਤੋਂ ਦੋ ਉਪਸਿਧਾਂਤ ਨਿਕਲਦੇ ਹਨ। ਪਹਿਲਾ ਇਹ ਕਿ ਇਸ ਜੀਵਨੀ ਗ੍ਰੰਥ ਵਿਚ ਜਿਹੜੀਆਂ ਘਟਨਾਵਾਂ ਸਤਾਰ੍ਹਵੀਂ ਸਦੀ ਵਿਚ ਰੂੜੀਗਤ ਰੂਪ ਵਿਚ ਪ੍ਰਾਪਤ ਹੋਈਆਂ ਉਹ ਸੰਸ਼ੋਧਿਤ ਰੂਪ ਵਿਚ ਲੇਖਕਾਂ ਨੇ ਵਰਣਨ ਕੀਤੀਆਂ। ਉਹ ਲੋਕਾਂ ਦੇ ਵਿਸ਼ਵਾਸ ਉਪਰ ਆਧਾਰਤ ਸਨ। ਇਹ ਜੀਵਨੀਕਾਰ ਜਦੋਂ ਨਾਮਦੇਵ ਦੀ ਆਤੁਰਤਾ, ਵਿਆਕੁਲਤਾ, ਦੁਖ, ਖੁਸ਼ੀ ਅਤੇ ਉਦਾਸੀਨਤਾ ਆਦਿ ਦੇ ਭਾਵਾਂ ਨੂੰ ਪ੍ਰਗਟ ਕਰਦੇ ਹਨ ਤਾਂ ਉਹ ਆਪਣੇ ਹੀ ਮਨ ਦੇ ਭਾਵਾਂ ਦਾ ਨਿਰਮਾਣ ਕਰਦੇ ਹਨ। ਇਸੇ ਕਰਕੇ ਇਸ ਜੀਵਨੀ ਵਿਚ ਭਾਵ-ਦਰਸ਼ਨ ਕਵੀਆਂ ਦੁਆਰਾ ਕਲਪਿਤ ਅਤੇ ਮਨਘੜਤ ਨਹੀਂ ਜਾਪਦੇ

ਭਾਵ ਇਹ ਦੂਜੇ ਲੇਖਕਾਂ ਦੁਆਰਾ ਲਿਖੀਆਂ ਗਈਆਂ ਜੀਵਨੀਆਂ ਦੀਆਂ ਘਟਨਾਵਾਂ ਦਾ ਬਦਲਵਾਂ ਰੂਪ ਹਨ।

ਨਾਮਦੇਵ ਜਾਤ ਦੇ ਛੀਂਬੇ ਸਨ। ਉਹ ਕਪੜੇ ਸੀਂ ਕੇ ਉਹਨਾਂ ਨੂੰ ਵੇਚਣ ਲਈ ਬਾਜ਼ਾਰ ਲੈ ਜਾਂਦੇ ਸਨ। ਏਥੇ ਇਹ ਗੱਲ ਵਿਚਾਰਨ ਯੋਗ ਹੈ ਕਿ ਪੰਜਾਬ ਵਿਚਲੇ ਨਾਮਦੇਵ ਵੀ ਛੀਂਬੇ ਸਨ। ਨਾਮਦੇਵ ਦੇ ਮਾਤਾ ਪਿਤਾ ਦਾ ਨਾਂ ਕ੍ਰਮ ਅਨੁਸਾਰ ਗੋਣਾਈ ਅਤੇ ਦਾਮਾ-ਸੇਠੀ ਸੀ। ਗੋਣਾਈ ਅਤੇ ਦਾਮਾਸੇਠੀ ਦਾ ਵਿਆਹ ਨਰਸੀ ਪਿੰਡ ਵਿਚ ਹੋਇਆ ਸੀ। ਉਹ ਵਿਆਹ ਪਿਛੋਂ ਥੋੜ੍ਹੀ ਦੇਰ ਹੀ ਇਸ ਪਿੰਡ ਵਿਚ ਰਹੇ ਸਨ। ਨਾਮਦੇਵ ਦੀ ਪਤਨੀ ਦਾ ਨਾਂ ਰਾਜਾਈ ਸੀ। ਨਾਮਦੇਵ ਦੇ ਚਾਰ ਪੁੱਤਰ ਸਨ। ਉਹਨਾਂ ਦੇ ਨਾਂ ਨਾਰਾ, ਵਿਠਾ, ਗੋਂਦਾ ਅਤੇ ਮਹਾਦਾ ਸਨ। ਲਾਡਾਈ, ਗੋੜਾਈ, ਯੇਸਾਈ ਅਤੇ ਸਾਖਰਾਈ—ਇਹ ਨਾਮਦੇਵ ਦੀਆਂ ਚਾਰ ਨੂੰਹਾਂ ਸਨ। ਨਾਮਦੇਵ ਦੀ ਭੈਣ ਦਾ ਨਾਂ ਆਊਬਾਈ ਅਤੇ ਧੀ ਦਾ ਨਾ ਲਿੰਬਾਈ[1] ਸੀ। ਇਹਨਾਂ ਸਾਰਿਆਂ ਨੇ ਅਭੰਗਾਂ ਦੀ ਰਚਨਾ ਕੀਤੀ। ਨਾਮਦੇਵ ਦੀ ਦਾਸੀ 'ਜਨਾਬਾਈ' ਦੀ ਰਚਨਾ ਵਿਚ ਕਾਵਿ-ਸੁੰਦਰਤਾ ਅਤੇ ਇਕ ਵਿਸ਼ੇਸ਼ ਪ੍ਰਕਾਰ ਦੀ ਅਨੁਭੂਤੀ ਦੇ ਦਰਸ਼ਨ ਹੁੰਦੇ ਹਨ। ਨਾਮਦੇਵ ਦੇ ਖ਼ਾਨਦਾਨ ਦਾ ਵਿਕਾਸ ਲਾਡਾਈ ਦੇ ਪੇਟੋਂ ਜਨਮੇ 'ਮੁਕੁੰਦ' ਨਾਂ ਦੇ ਪੁੱਤਰ ਤੋਂ ਹੋਇਆ। ਬਾਕੀ ਪੁੱਤਰਾਂ ਦੀ ਬੰਸਾਵਲੀ ਨਹੀਂ ਮਿਲਦੀ। ਗੋਣਾਈ ਦੇ ਅਭੰਗਾਂ ਤੋਂ ਇੰਜ ਪ੍ਰਤੀਤ[2] ਹੁੰਦਾ ਹੈ ਕਿ ਨਾਮਦੇਵ ਦਾ ਕੋਈ ਜੁਟਾ ਨਹੀਂ ਸੀ। ਨਾਮਦੇਵ ਦੇ ਸਾਰੇ ਟੱਬਰ ਦੇ ਜੀਆਂ ਨੇ ਇਕੱਠਿਆਂ ਪ੍ਰਾਣ ਤਿਆਗੇ, ਇਸ ਗੱਲ ਦਾ ਉਲੇਖ ਲਾਡਾਈ ਦੇ ਅਭੰਗ[3] ਵਿਚ ਮਿਲਦਾ ਹੈ। ਇਹੋ ਜਿਹਾ ਕਿਹੜਾ ਕਾਰਣ ਬਣਿਆ ਕਿ ਨਾਮਦੇਵ ਨਾਲ ਸਾਰੇ ਟੱਬਰ ਦੇ ਜੀਆਂ ਨੇ ਇਕੋ ਸਮੇਂ ਪ੍ਰਾਣ ਤਿਆਗ ਦਿੱਤੇ, ਇਹਦਾ ਕੋਈ ਉਤਰ ਨਹੀਂ ਮਿਲਦਾ। ਇਸ ਘਟਨਾ ਦੀ ਸਚਾਈ ਬਾਰੇ ਕੁਝ ਵੀ ਨਿਸ਼ਚਿਤ ਰੂਪ ਵਿਚ ਨਹੀਂ ਆਖਿਆ ਜਾ ਸਕਦਾ। ਇਹਦੇ ਉਲਟ ਇਹੋ ਜਿਹੀ ਕੋਈ ਘਟਨਾ ਨਹੀਂ ਘਟੀ ਕਿਉਂਕਿ ਨਾਮਦੇਵ ਦਾ ਪੁੱਤਰ ਉਹਤੋਂ ਪਿਛੋਂ ਜੀਵਤ ਸੀ, ਇਹਦੀ ਗਵਾਹੀ[4] ਮਿਲਦੀ ਹੈ। ਇਸ ਵੱਡੇ ਟੱਬਰ ਦੀ ਮਾਲੀ ਹਾਲਤ ਕੋਈ ਚੰਗੀ ਨਹੀਂ ਸੀ।

ਨਾਮਦੇਵ ਦੇ ਜੀਵਨ ਦੀਆਂ ਕਥਿਤ ਘਟਨਾਵਾਂ ਅਨੇਕਾਂ ਲੇਖਕਾਂ ਦੁਆਰਾ

---

1. ਇਕ ਮੱਤ ਇਹ ਵੀ ਹੈ ਕਿ ਆਊਬਾਈ ਨਾਮਦੇਵ ਦੀ ਲੜਕੀ ਸੀ ਅਤੇ ਲਿੰਬਾਈ ਉਹਦੀ ਭੈਣ।
2. ਅ: ਕ੍ਰ: 1263
3. ਸਾਰਿਆਂ ਨੇ ਇਸ ਦੇਹ ਨੂੰ ਵਿੱਠਲ ਦੇ ਅਰਪਣ ਕਰ ਦਿਤਾ (ਅ: ਕ੍ਰ: 4)
4. ਸੰਤ ਨਾਮਦੇਵ—ਡਾ: ਹੇਮਾਕ੍ਰਿ: ਇਨਾਮਦਾਰ ਪੰਨਾ 121

ਚਿਤ੍ਰੀਆਂ ਹੋਈਆਂ ਵਾਚਣ ਤੋਂ ਬਾਅਦ ਇੰਜ ਪਤੀਤ ਹੁੰਦਾ ਹੈ ਕਿ ਉਹਨਾਂ ਦੀ ਸੰਸਾਰਕ ਕਥਾ ਕੋਈ ਵਿਸ਼ੇਸ਼ਤਾ ਨਹੀਂ ਰੱਖਦੀ । ਨਾਮਦੇਵ ਬਾਲ ਭਗਤ ਦੇ ਰੂਪ ਵਿਚ ਵਧੇਰੇ ਪ੍ਰਸਿੱਧ ਹੈ । ਉਹ ਅਸਲ ਵਿਚ ਸੰਸਾਰਕ ਕੰਮਾਂ ਕਾਰਾਂ ਵਿਚ ਬਹੁਤ ਘੱਟ ਦਿਲਚਸਪੀ ਲੈਂਦੇ ਸਨ । ਨਾਮਦੇਵ ਦੇ ਭਗਤੀ ਵਿਚ ਮਸਤ ਰਹਿਣ ਦੇ ਕਾਰਣ ਉਹਨਾਂ ਦੇ ਮਾਤਾ ਪਿਤਾ ਅਤੇ ਪਿਛੋਂ ਪਤਨੀ ਅਤੇ ਬਾਕੀ ਟੱਬਰ ਦੇ ਜੀਆਂ ਦਾ ਗੁਜ਼ਾਰਾ ਮੁਸ਼ਕਲ ਹੋ ਗਿਆ । ਸੰਤ ਤੁਕਾ ਰਾਮ ਅਤੇ ਨਾਮਦੇਵ ਦੇ ਗ੍ਰਹਿਸਤ ਜੀਵਨ ਵਿਚ ਢੇਰ ਅੰਤਰ ਹੈ । ਨਾਮਦੇਵ ਦੀ ਪਤਨੀ ਨੇ ਤੰਗੀ ਤੁਰਸ਼ੀ ਅਤੇ ਮਾਯੂਸੀ ਵਿਚ ਦਿਨ ਕੱਟੇ ਪਰ ਅੰਤ ਵਿਚ ਉਹਨੂੰ ਨਾਮਦੇਵ ਦੀ ਭਗਤੀ ਦੇ ਕਾਰਣ ਦੇਵਤਾ ਦੇ ਦਰਸ਼ਨ ਹੋਏ । ਇਸੇ ਕਾਰਣ ਉਹ ਸੰਤੁਸ਼ਟ ਹੋ ਗਈ ਸੀ । ਨਾਮਦੇਵ ਨੇ ਗਿਆਨਦੇਵ ਨਾਲ ਮਿਲ ਕੇ ਤੀਰਥ ਯਾਤ੍ਰਾ ਕੀਤੀ । ਉਹਨਾ ਨੇ ਇਕ ਵਰੀਂ ਨਹੀਂ ਸਗੋਂ ਅਨੇਕਾਂ ਵੇਰੀਂ ਤੀਰਥ ਯਾਤ੍ਰਾ ਕੀਤੀ । ਗਿਆਨਦੇਵ ਦੀ ਅੰਤਮ ਸਮਾਧੀ ਸਮੇਂ ਨਾਮਦੇਵ ਨੇ ਆਪਣੇ ਹੱਥੀਂ ਸਭ ਰਸਮਾਂ ਸ਼ਾਸਤ੍ਰ-ਵਿਧੀ ਅਨੁਸਾਰ ਪੂਰੀਆਂ ਕੀਤੀਆਂ । ਉਹਨਾਂ ਦੋਹਾਂ ਦੀ ਮਿਤ੍ਰਤਾ ਅਟੁੱਟ ਸੀ । ਗਿਆਨਦੇਵ ਤੋਂ ਪਿਛੋਂ ਨਾਮਦੇਵ ਨੇ ਪੰਢਰਪੁਰ ਅਤੇ ਆਲੰਦੀ ਵਿਚ ਰਹਿੰਦਿਆਂ ਵੈਰਾਗ ਪ੍ਰਾਪਤ ਨਾ ਕੀਤਾ ਹੋਵੇ, ਇਹ ਸ਼ੰਕਾ ਵਾਲੀ ਗੱਲ ਹੈ । ਇਸ ਤੋਂ ਪਿਛੋਂ ਨਾਮਦੇਵ ਪੰਜਾਬ ਚਲੇ ਗਏ ਅਤੇ ਉਹਨਾਂ ਦੀ ਸਾਰੀ ਦੀ ਸਾਰੀ ਜੀਵਨੀ ਅਗਿਆਤ ਹੋ ਗਈ । ਇਸ ਤੋਂ ਪਿਛੋਂ ਸਮਾਧੀ ਸਮੇਂ ਦੇ ਹਾਲ ਤ ਮਿਲਦੇ ਹਨ । ਉਹਨਾਂ ਨੇ ਪੰਢਰਪੁਰ ਵਿਚ ਪ੍ਰਸਿਧ ਪੌੜੀ ਦੇ ਸਥਾਨ ਤੇ ਅੰਤਮ ਸਮਾਧੀ ਪ੍ਰਾਪਤ ਕੀਤੀ ।

ਨਾਮਦੇਵ ਦੇ ਗੁਰੂ ਬਾਰੇ ਵੀ ਇਕ ਮੱਤ ਨਹੀਂ । ਨਾਮਦੇਵ ਵਿੱਠਲ ਨੂੰ ਆਪਣਾ ਗੁਰੂ ਮੰਨਦੇ ਸਨ । ਵਿੱਠਲ ਬਾਰੇ ਵੀ ਵਾਦਵਿਵਾਦ ਖੜਾ ਹੋ ਗਿਆ ਹੈ । ਇਸ ਕਰਕੇ ਇਹ ਮੱਤ ਪ੍ਰਚੱਲਤ ਹੋ ਗਿਆ ਕਿ ਮਹਾਰਾਸ਼ਟਰ ਵਿਚਲਾ ਅਤੇ ਪੰਜਾਬ ਵਿਚਲਾ ਨਾਮਦੇਵ ਇਹ ਦੋਵੇਂ ਵੱਖੋ ਵੱਖ ਵਿਅਕਤੀ ਸਨ । ਨਾਮਦੇਵ ਦੀ ਹਿੰਦੀ ਰਚਨਾ ਵਿਚ 'ਰਾਮ' ਦਾ ਨਾਂ ਬਾਰ ਬਾਰ ਆਉਂਦਾ ਹੈ ਅਤੇ ਮਰਾਠੀ ਰਚਨਾ ਵਿਚ 'ਵਿੱਠਲ' ਦਾ ਨਾਂ ਵਧੇਰੇ ਆਉਂਦਾ ਹੈ । ਪਰ ਇਹ ਗੱਲ ਵੀ ਨਹੀਂ ਕਿ ਹਿੰਦੀ ਰਚਨਾ ਵਿਚ 'ਵਿੱਠਲ' ਦਾ ਨਾਂ ਹੀ ਨਹੀਂ । ਇਹ ਗੱਲ ਮਰਾਠੀ ਅਭੰਗਾਂ ਬਾਰੇ ਆਖੀ ਜਾ ਸਕਦੀ ਹੈ । ਨਾਮਦੇਵ ਨੇ ਆਪਣੇ ਹਿੰਦੀ ਅਤੇ ਮਰਾਠੀ ਅਭੰਗਾਂ ਵਿਚ ਹੋਰ ਵੀ ਕਈ ਦੇਵਤਿਆਂ ਦਾ ਜ਼ਿਕਰ ਕੀਤਾ ਹੈ । ਇਹਨਾਂ ਦੇਵਤਿਆਂ ਦਾ ਜ਼ਿਕਰ ਭਾਵੇਂ ਕਿਸੇ ਤਰ੍ਹਾਂ ਉਪਯੋਗੀ ਸਿੱਧ ਨਾ ਵੀ ਹੋਵੇ ਪਰ 'ਵਿਠਲ' ਨਾਮਦੇਵ ਦਾ ਪ੍ਰੰਪਰਾਗਤ ਦੇਵਤਾ ਹੈ । ਨਾਮਦੇਵ ਨੂੰ

1. ਰਾਮ, ਕ੍ਰਿਸ਼ਨ, ਸ਼ੰਕਰ ਆਦਿ (ਮਰਾਠੀ) ਅਤੇ ਰਾਮ, ਵਿੱਠਲ, ਨਰਹਰੀ, ਨਾਰਾਇਣ ਆਦਿ (ਹਿੰਦੀ) ।

ਉਹਦੇ ਮਾਤਾ ਪਿਤਾ ਨੇ ਸੁੱਖਣਾ ਸੁੱਖ ਕੇ ਪ੍ਰਾਪਤ ਕੀਤਾ ਸੀ ਅਤੇ ਉਹਦੇ ਜਨਮ ਸਾਰ ਉਹ ਉਹਨੂੰ 'ਵਿੱਠਲ' ਕੋਲ ਲੈ ਕੇ ਗਏ ਸਨ। ਇਹ ਮੱਤ ਸੰਤ ਜੀਵਨੀਕਾਰ ਮਹੀਪਤੀ ਦਾ ਹੈ। ਮਰਾਠੀ ਅਭੰਗਾਂ ਵਿਚ ਜਿੰਨਾ ਵਰਣਨ ਪੰਢਰੀ ਅਤੇ ਵਿੱਠਲ ਦਾ ਮਿਲਦਾ ਹੈ ਉਹ ਕੁਝ ਹਿੰਦੀ ਅਭੰਗਾਂ ਵਿਚ ਨਹੀਂ। ਇਸ ਸਾਰੀ ਵਿਚਾਰ ਦਾ ਸਿੱਟਾ ਇਹ ਨਿਕਲਦਾ ਹੈ ਕਿ ਨਾਮਦੇਵ ਦੇ ਪੂਜ ਦੇਵਤਾ ਪੰਢਰਪੁਰ ਦੇ ਵਿਠੋਬਾ ਸਨ।

ਨਾਮਦੇਵ ਨੇ 'ਕੇਸ਼ਵ' ਸ਼ਬਦ ਦੀ ਵਰਤੋਂ[1] ਵੀ ਗੁਰੂ ਲਈ ਕੀਤੀ ਹੈ। ਨਾਮਦੇਵ ਦੇ ਗੁਰੂ ਵਿਸੋਬਾ ਖੇਚਰ ਸਨ। ਗੁਰੂ ਨਾਲ ਨਾਮਦੇਵ ਦੀ ਮੁਲਾਕਾਤ ਬਾਰੇ ਇਕ ਸਾਖੀ ਮਿਲਦੀ ਹੈ। ਇਕ ਵੇਰੀਂ ਸੰਤ ਸਭਾ ਵਿਚ ਗੋਰਾ ਘੁਮਿਆਰ ਨੇ ਨਾਮਦੇਵ ਨੂੰ 'ਕੱਚਾ ਮਟਕਾ' ਕਹਿ ਦਿਤਾ। ਮੁਕਤਾਬਾਈ ਨੇ ਉਹਦਾ ਘਮੰਡ ਤੋੜਨ ਲਈ ਉਹਨੂੰ ਨਸ਼ਟ ਕਰਨ ਦੀ ਕੋਸ਼ਿਸ਼ ਕੀਤੀ। ਜਦੋਂ ਨਾਮਦੇਵ ਅੰਤਰ ਧਿਆਨ ਹੋ ਕੇ, ਗਿਆਨ ਦੇ ਕਹਿਣ ਅਨੁਸਾਰ, ਵਿਸੋਬਾ ਖੇਚਰ ਵਲ ਗਿਆ। ਵਿਸੋਬਾ ਖੇਚਰ ਗਿਆਨੀ ਪੁਰਸ਼ ਸੀ। ਉਹ ਸ਼ਿਵਲਿੰਗ ਉਪਰ ਪੈਰ ਰੱਖ ਕੇ ਸੁੱਤਾ ਹੋਇਆ ਸੀ। ਇਹ ਕੁਝ ਦੇਖ ਕੇ ਨਾਮਦੇਵ ਨੂੰ ਹੈਰਾਨੀ ਹੋਈ ਅਤੇ ਕ੍ਰੋਧ ਵੀ ਆਇਆ। ਉਹਦੇ ਕੁਝ ਕਹਿਣ ਉਪ੍ਰੰਤ ਵਿਸੋਬਾ ਨੇ ਆਖਿਆ, 'ਜਿਥੇ ਦੇਵਤਾ ਨਹੀਂ ਉਸ ਥਾਂ ਤੇ ਮੇਰੇ ਪੈਰ ਚੁਕ ਕੇ ਰੱਖ ਦੇ।' ਇਹ ਨਾਮਦੇਵ ਲਈ 'ਸਤਿ' ਦਾ ਗਿਆਨ ਪ੍ਰਾਪਤ ਕਰਨ ਦਾ ਛਿਣ ਸੀ। ਵਿਸੋਬਾ ਨੇ ਉਹਨੂੰ ਗੁਰੂ ਮੰਤ੍ਰ ਦਿੱਤਾ। ਇਸ ਵਿਸੋਬਾ ਖੇਚਰ ਦਾ ਗੌਰਵਮਈ ਉਲੇਖ ਮਰਾਠੀ ਅਤੇ ਹਿੰਦੀ ਰਚਨਾ ਵਿਚ ਅਨੇਕਾਂ ਥਾਵਾਂ ਤੇ ਮਿਲਦਾ ਹੈ।

ਨਾਮਦੇਵ ਦੇ ਜੀਵਨ ਬਾਰੇ ਪ੍ਰਚੱਲਤ ਵਿਚਾਰਾਂ ਅਤੇ ਵੱਖੋ ਮੁਖ ਕਵੀਆਂ ਦੁਆਰਾ ਕਵਿਤਾ ਵਿਚ ਲਿਖਿਤ ਵਿਚਾਰਾਂ ਦੇ ਆਧਾਰ ਉਪਰ ਨਾਮਦੇਵ ਦਾ ਜੀਵਨ-ਚਰਿੱਤ੍ਰ ਇਸ ਪ੍ਰਕਾਰ ਇਕ ਵਾਦਵਿਵਾਦ ਦਾ ਵਿਸ਼ਾ ਹੈ।



---

1. ਅਭੰਗ ਕ੍ਰਮਾਂਕ—1351 ਅਤੇ 2315

# ਨਾਮਦੇਵ ਦਾ ਸਮਾਂ

ਨਾਮਦੇਵ ਦਾ ਜੀਵਨ-ਕਾਲ ਸੰਨ 1270 ਈ: ਤੋਂ 1350 ਈ: ਤਕ ਹੈ । ਇਸ ਦੌਰ ਵਿਚ ਨਾਮਦੇਵ ਦੇ ਜੀਵਨ ਉਪਰ ਸਮੇਂ ਦੇ ਪ੍ਰਭਾਵ ਕਿਹੋ ਜਿਹੇ ਪਏ ? ਇਸ ਦੇ ਉਟਲ ਨਾਮਦੇਵ ਦਾ ਸਮੇਂ ਦੇ ਸੰਸਕਾਰਾਂ ਉਪਰ ਕੀ ਅਸਰ ਪਿਆ ? ਨਾਮਦੇਵ ਦੇ ਸਮੇਂ ਉਪਰ ਇਕ ਝਾਤ ਮਾਰਿਆਂ ਉਹਨਾਂ ਦੇ ਸਾਹਿੱਤ ਅਤੇ ਕਾਰਗੁਜ਼ਾਰੀ ਦਾ ਮੁਲਾਂਕਣ ਕਰਨਾ ਉਚਿਤ ਹੋਵੇਗਾ ।

ਨਾਮਦੇਵ ਦੁਆਰਾ ਵੱਖੋ ਵੱਖ ਥਾਵਾਂ ਦੀ ਤੀਰਥ ਯਾਤ੍ਰਾ ਅਤੇ ਪਿਛਲੀ ਉਮਰੇ ਉਹਨਾਂ ਦੇ ਭਾਰਤ-ਭਰਮਣ ਦੇ ਕਾਰਣ ਜੀਵਨ ਬਾਰੇ ਉਹਨਾਂ ਦਾ ਅਨੁਭਵ ਵਧੇਰੇ ਵਿਸ਼ਾਲ ਹੋ ਗਿਆ ਸੀ । ਉਹਨਾਂ ਦੇ ਅਭੰਗਾਂ ਵਿਚ ਤੁਰਕਾਂ ਦੁਆਰਾ ਮੂਰਤੀਆਂ ਤੋੜਨ ਦਾ ਉਲੇਖ ਉਤਰ ਭਾਰਤ ਦੇ ਸੰਦਰਭ (ਅ ਕ੍ਰ: 1630) ਵਿਚ ਠੀਕ ਬੈਠਦਾ ਹੈ । ਉਹਨਾਂ ਦੇ ਸਮੇਂ ਵਿਚ ਮਹਾਰਾਸ਼ਟਰ ਦਾ ਸਮਾਜਕ ਜੀਵਨ ਪ੍ਰਸਪਰ ਵਿਰੋਧੀ ਵਿਚਾਰ-ਧਾਰਾ ਦਾ ਲਪਾਇਕ ਹੈ । ਨਾਮਦੇਵ ਦੇ ਜੀਵਨ ਦੇ ਪਹਿਲੇ ਅੱਧ ਵਿਚ ਯਾਦਵ ਰਾਜਿਆਂ ਦੇ ਰਾਜ ਕਾਰਣ ਸੁਰਾਜ ਸੀ । ਇਹਨਾਂ ਰਾਜਿਆਂ ਦਾ ਗੁਣਮਾਨ ਖ਼ੁਦ ਗਿਆਨਦੇਵ ਨੇ ਕੀਤਾ ਹੈ । ਇਹ ਰਾਜੇ ਨਿਆਂਕਾਰ ਸਨ । ਸਾਰੀਆਂ ਕਲਾਵਾਂ ਦਾ ਆਦਰ ਪ੍ਰਹਮਕਾਰਾਂ ਦੁਆਰਾ ਕਰਨ ਵਾਲੇ ਸਨ, ਗਿਆਨ ਦੇਵ ਇਹ ਕੁਝ ਕਹਿੰਦੇ ਹਨ । ਇਸ ਸਮੇਂ ਦਾ ਅਧੋਗਤੀ ਵਾਲਾ ਚਿਤ੍ਰ ਦ: ਗ: ਗੋਡਸੇ[1] ਨੇ ਪੇਸ਼ ਕੀਤਾ ਹੈ । ਦੂਜੇ ਪਾਸੇ ਹਿੰਦੂ, ਅਹਿੰਦੂ, 'ਛੋਟੇ ਵਡੇ, ਅਗਿਆਨੀ ਸੁਜਾਨ, ਸਾਰੇ ਲੋਕ ਧਾਰਮਿਕ ਅਨੰਦ ਵਿਚ ਨੱਚਣ ਲੱਗ ਪਏ ਸਨ', ਇਹ ਨਿਆਂਮੂਰਤੀ ਰਾਨਾਡੇ[2] ਦਾ ਵਿਚਾਰ ਹੈ । ਪ੍ਰਸਿੱਧ ਇਤਿਹਾਸਕਾਰ ਰਾਜਵਾਡੇ ਦਾ ਵਿਚਾਰ ਹੈ ਕਿ ਉਸ ਸਮੇਂ ਦਾ ਸਮਾਜ ਵਿਲਾਸੀ ਸੀ, ਉਹ ਪਰਮਾਰਥ ਦੇ ਨਾਂ ਉਪਰ ਉਪਭੋਗਵਾਦੀ ਬਣ ਗਿਆ ਸੀ । ਇਹ ਪ੍ਰਤਪਰ

---

1. 'ਪੋਤ'—ਦ: ਗ: ਗੋਡਸੇ
2. Rise of The Maratha Power—M.G. Ranade.

ਵਿਰੋਧੀ ਵਿਚਾਰ ਹੈਰਾਨਕੁਨ ਹਨ । ਜੱਗ ਕਰਨੇ ਤੇ ਕੁਰਬਾਨੀਆਂ ਦੇਣ ਦੀਆਂ ਧਾਰਮਿਕ ਰਸਮਾਂ ਖ਼ਤਮ ਹੋ ਰਹੀਆਂ ਸਨ ਅਤੇ ਸਾਰੇ ਭਾਰਤ ਵਿਚ ਭਗਤੀ ਅੰਦੋਲਨ ਸ਼ੁਰੂ ਹੋ ਗਿਆ ਸੀ । ਇਕ ਵਿਚਾਰ ਇਹ ਵੀ ਹੈ ਕਿ ਬਿਹਾਰੀ ਸੰਤ ਗੋਰਖਨਾਥ ਨੇ ਮਹਾਰਾਸ਼ਟਰ ਵਿਚ ਨਾਥ ਪਰੰਪਰਾ ਨੂੰ ਅਰੰਭ ਕੀਤਾ । ਵਖੋ ਵੱਖ ਦੇਵਤਿਆਂ ਵਿਚ ਵੰਡੇ ਹੋਏ ਸਮਾਜ ਨੂੰ ਇਕ ਕਰਨ ਲਈ ਨਾਥ ਸੰਪ੍ਰਦਾ ਨੇ ਵਿਸ਼ੇਸ਼ ਜਤਨ ਕੀਤਾ । ਇਹ ਵਿਚਾਰ ਪ੍ਰੋ: ਨ: ਰ: ਫਾਟਕ[1] ਦੇ ਹਨ । ਦੇਵਤਿਆਂ ਦੇ ਅਨੇਕਤਵ ਕਾਰਣ ਧਾਰਮਿਕ ਕਲਪਨਾ ਦਾ ਵਿਸਥਾਰ ਵਧੇਰੇ ਤੇਜ਼ੀ ਨਾਲ ਹੋਇਆ ਸੀ । ਦੇਵ ਕਲਪਨਾ ਦਾ ਮੂਲ ਰੂਪ ਹੀ ਬਦਲ ਗਿਆ ਸੀ । ਜਿਵੇਂ ਮਨੁੱਖਾਂ ਵਿਚ 'ਸੱਜਨ' ਅਤੇ 'ਦੁਰਜਨ' ਦੇ ਭੇਦ ਹਨ ਇਸੇ ਤਰ੍ਹਾਂ ਦੇਵਤਿਆਂ ਵਿਚਕਾਰ ਵੰਡ ਸ਼ੁਰੂ ਹੋ ਗਈ ਸੀ । ਉਸ ਅਰਧ-ਪਤਿਤ ਸਮਾਜ ਵਿਚ ਅਨੇਕਾਂ ਛੋਟੇ ਛੋਟੇ ਦੇਵਤਿਆਂ ਦੀ ਕਲਪਨਾ ਸ਼ੁਰੂ ਹੋ ਗਈ ਸੀ ਜਿਨ੍ਹਾਂ ਨੂੰ ਨੀਚ ਲੋਕ ਆਪਣੇ ਪੂਜ ਮੰਨਦੇ ਸਨ । ਉਸ ਸਮੇਂ ਵਿਚ 'ਸਭਿਆਚਾਰਕ' ਕਲਪਨਾ ਦੇ ਸੰਕੇਤ ਵੀ ਮਿਲਦੇ ਹਨ । ਧਰਮ, ਦੇਵੀ ਦੇਵਤੇ, ਪਾਪ ਪੁੰਨ ਦੇ ਸੰਕੇਤ, ਪੂਰਬ-ਜਨਮ, ਪੁਨਰਜਨਮ, ਮੁਕਤੀ ਅਤੇ ਸਵਰਗ ਆਦਿ ਦੇ ਸੰਕੇਤ ਵੀ ਮਿਲਦੇ ਹਨ । ਇਸੇ ਪ੍ਰਕਾਰ ਕਲਾ, ਉਦਯੋਗ-ਵਿਹਾਰ, ਜ਼ਾਤਪਾਤ, ਵਿਆਹ ਆਦਿ ਦੀਆਂ ਰਸਮਾਂ ਆਦਿ ਦੇ ਸਮਾਜਕ ਸੰਕਲਪ ਵੀ ਮਨੁੱਖੀ ਧਿਆਨ ਦੇ ਕੇਂਦਰ ਬਣ ਰਹੇ ਸਨ । ਜਿਸ ਸਮੇਂ ਵਿਚ ਨਾਮਦੇਵ ਆਪਣਾ ਜੀਵਨ ਬਿਤਾ ਰਹੇ ਸਨ ਉਸ ਸਮੇਂ ਵਿਚ ਦੇਵ ਧਰਮ ਅਤੇ ਭੋਗ ਵਿਲਾਸ ਜਾਂ ਸਮਾਜਕ-ਵਿਹਾਰ ਦੀਆਂ ਵਿਰੋਧਾਤਮਕ ਕਲਪਨਾਵਾਂ ਦਿਖਾਈ ਦੇਂਦੀਆਂ ਹਨ । ਉਸ ਸਮੇਂ ਬ੍ਰਹਮਣ ਵਰਗ ਸ੍ਰੇਸ਼ਟ ਵਰਗ ਸੀ । ਸਵਰਗ ਅਤੇ ਮੁਕਤੀ ਦੇ ਦਰਵਾਜ਼ੇ, ਜਨ ਸਾਧਾਰਣ ਲਈ, ਖੋਲ੍ਹਣ ਲਈ, ਇਹ ਵਰਤ ਵਰਤ ਆਦਿ ਦੀਆਂ ਫੋਕਟ ਰਸਮਾਂ ਦੁਆਰਾ ਆਪਣੀ ਮਹੱਤਤਾ ਵਧਾ ਰਿਹਾ ਸੀ । (ਇਹ ਕੁਝ ਠੀਕ ਨਹੀਂ ਇਹ ਸੱਚ ਹੈ; ਪਰ ਸੱਤਾਧਾਰੀ ਵਰਗ ਦਾ ਇਹ ਨਿੱਤ ਦਾ ਧੰਦਾ ਸੀ । ਅੱਜ ਵੀਹਵੀਂ ਸਦੀ ਵਿਚ ਵੀ ਇਸ ਧੰਦੇ ਵਿਚ ਕੋਈ ਕਮੀ ਨਹੀਂ ਹੋਈ !) ਇਹ ਸਾਰਾ ਧਾਰਮਿਕ-ਵਿਹਾਰ ਸੰਸਕ੍ਰਿਤ ਭਾਸ਼ਾ ਦੀ ਲਪੇਟ ਵਿਚ ਹੁੰਦਾ ਸੀ, ਅਤੇ ਇਹ ਭਾਸ਼ਾ ਦੂਜੇ ਆਮ ਲੋਕਾਂ ਲਈ ਅਤਿਅੰਤ ਔਖੀ ਸੀ । ਭਾਰਤ ਦੇ ਸਾਰੇ ਸੰਤ ਸਥਿਤੀ ਨੂੰ ਬਦਲਣ ਲਈ ਉਤਸਕ ਸਨ । ਉਸ ਸਮੇਂ ਤੋਂ ਭਾਰਤ ਵਿਚ ਆਧੁਨਿਕ ਭਾਰਤੀ ਭਾਸ਼ਾਵਾਂ ਦਾ ਜਨਮ ਹੋਇਆ । ਇਹਨਾਂ ਸੰਤਾਂ ਨੇ ਲੋਕਾਂ ਦੀ ਅਧਿਆਤਮਕ ਭੁੱਖ ਦੀ ਤ੍ਰਿਪਤੀ ਕਰਨੀ ਸ਼ੁਰੂ ਕੀਤੀ ਭਾਵ ਲੋਕਾਂ ਦੀ ਭਾਸ਼ਾ ਵਿਚ ਧਰਮ ਦੀ ਗੱਲ ਹੋਣੀ ਸ਼ੁਰੂ ਹੋਈ । ਇੰਜ ਇਸ ਕ੍ਰਾਂਤੀਕਾਰੀ ਸਮੇਂ ਦੇ ਪ੍ਰਾਰੰਭ ਵਿਚ ਗਿਆਨਦੇਵ ਅਤੇ ਨਾਮਦੇਵ ਆਏ । ਤਤਵ ਗਿਆਨ ਕਿੰਨਾ ਸੌਖਾ

1. ਗਿਆਨੇਸ਼ਵਰ ਅਤੇ ਗਿਆਨੇਸ਼ਵਰੀ—ਪ੍ਰੋ: ਨ: ਰ: ਫਾਟਕ ।

ਅਤੇ ਸੁੰਦਰ ਹੋ ਸਕਦਾ ਹੈ; ਇਹ ਕੁਝ ਗਿਆਨੇਸ਼ਵਰੀ ਦੁਆਰਾ ਗਿਆਨਦੇਵ ਨੇ ਪੇਸ਼ ਕੀਤਾ; ਭਾਵਾਤਮਕ ਕਵਿਤਾ ਦੇ ਸਰੂਪ ਦੁਆਰਾ ਜਨ-ਸਾਧਾਰਨ ਦੇ ਮਨਾ ਵਿਚ ਸੋਖੇ ਤਤਵ ਗਿਆਨ ਦੇ ਬੀਜ ਨਾਮਦੇਵ ਨੇ ਪ੍ਰਤੱਖ ਰੂਪ ਵਿਚ ਬੀਜੇ। ਇੰਜ ਗਿਆਨਦੇਵ ਅਤੇ ਨਾਮਦੇਵ (ਅਤੇ ਸਮਕਾਲੀਨ ਸੰਤਾਂ) ਨੇ ਮਰਾਠੀ ਭਾਸ਼ੀ ਮਹਾਰਾਸ਼ਟਰ ਦਾ ਨਿਰਮਾਣ ਕੀਤਾ। ਉਹਨਾਂ ਨੂੰ ਉਸ ਸਮੇਂ ਦੇ ਅਤੇ ਇਸ 'ਮਰਾਠਾ' ਦੇਸ਼ ਦੇ ਵਿਧਾਤੇ ਕਹਿਣਾ ਉਚਿਤ ਹੋਵੇਗਾ। ਇਹ ਪ੍ਰਕ੍ਰਿਆ ਕੋਈ ਦੋ ਸੌ ਸਾਲ ਤੀਕ ਚਾਲੂ ਰਹੀ, ਇਹ ਕੁਝ ਬਹਿਣਾ[1] ਬਾਈ ਦੇ ਅਭੰਗਾਂ ਤੋਂ ਸਿੱਧ ਹੁੰਦਾ ਹੈ।

ਇਹ ਧਰਮ ਸੁਧਾਰ ਦਾ ਕਾਰਜ ਦੇਵਤਿਆਂ ਦੀ ਕ੍ਰਿਪਾ ਦੁਆਰਾ ਹੋਇਆ। ਪ੍ਰੰਤੂ ਦੇਵਤਿਆਂ ਵਾਂਗ ਉਹਨਾਂ ਦੇ ਭਗਤ ਕੇਵਲ ਗੁਣ ਗੋਵਿੰਦ ਰਮਣ ਤੀਕ ਹੀ ਸੀਮਤ ਨਾ ਰਹੇ। ਇਕ ਇਕ ਦੇਵਤਾ ਦੇ ਨਾਂ ਪਿਛੇ ਭਿੰਨ ਭਿੰਨ ਪੰਥ ਨਿਰਮਾਣ ਹੋ ਗਏ। ਸ਼ੈਵ ਅਤੇ ਵੈਸ਼ਣਵ ਇਹਨਾਂ ਦੋਹਾਂ ਦੇਵਤਿਆਂ ਦੀ ਕ੍ਰਿਪਾ ਦੁਆਰਾ ਉਹਨਾਂ ਦੇ ਅਨੇਕਾਂ ਵੱਖੋ ਵੱਖ ਰੂਪ ਬਣ ਗਏ। ਕਿਧਰੇ ਵੈਦਿਕ ਅਤੇ ਅਵੈਦਿਕ ਵਰਗ ਦਿੱਸਣ ਲਗ ਪਏ। ਲਗ ਭਗ ਸੋਲ੍ਹਵੀਂ ਸਦੀ ਦੇ ਅੰਤ ਵਿਚ ਵਾਰਕਰੀ, ਮਹਾਨੁਭਾਵ, ਦੱਤ, ਗਣਪਤੀ, ਅਤੇ ਰਾਮ ਆਦਿਕ ਦੇਵਤਿਆਂ ਦੀਆਂ ਸੰਪ੍ਰਦਾਵਾਂ ਮਹਾਰਾਸ਼ਟਰ ਵਿਚ ਕਾਇਮ ਹੋ ਗਈਆ। ਇਹਨਾਂ ਵਿਚੋਂ ਵਾਰਕਰੀ ਅਤੇ ਮਹਾਨੁਭਾਵ ਪੰਥ ਨਾਮਦੇਵ ਦੇ ਸਮੇਂ ਮਹਾਰਾਸ਼ਟਰ ਵਿਚ ਵਿਕਸਤ ਹੋ ਗਏ ਸਨ। ਨਾਮਦੇਵ ਦਾ ਦੇਵਤਾ ਵਿੱਠਲ ਸੀ ਅਤੇ ਵਾਰਕਰੀ ਸੰਪ੍ਰਦਾਇ ਦਾ ਦੇਵਤਾ ਵੀ ਵਿੱਠਲ ਹੀ ਹੈ। ਪ੍ਰੰਤੂ ਇਸ ਪੰਥ ਵਿਚ ਵਿਸ਼ਣੁ-ਕ੍ਰਿਸ਼ਣ-ਵਿੱਠਲ ਦਾ ਏਕਾਂ ਕਰਣ ਹੋ ਗਿਆ ਦਿਖਾਈ ਦੇਂਦਾ ਹੈ। ਨਾਮਦੇਵ ਤੋਂ ਪਹਿਲਾਂ ਵੀ ਇਹ ਪੰਥ ਹੈ ਸੀ। ਇਸ ਪੰਥ ਵਿਚ ਸਥਿਰਤਾ, ਪ੍ਰਤਿਸ਼ਠਾ ਅਤੇ ਲੋਕ-ਪ੍ਰਿਯਤਾ ਗਿਆਨਦੇਵ ਅਤੇ ਨਾਮਦੇਵ ਨੇ ਲਿਆਂਦੀ। ਇਸ ਪੰਥ ਨੂੰ ਗਿਆਨੇਸ਼ਵਰੀ ਗ੍ਰੰਥ ਦੀ ਬਖਸ਼ਿਸ਼ ਗਿਆਨਦੇਵ ਨੇ ਕੀਤੀ ਅਤੇ ਕੀਰਤਨ ਦੁਆਰਾ ਭਗਤੀ ਨੂੰ ਹਰਮਨ ਪਿਆਰਾ ਨਾਮਦੇਵ ਨੇ ਬਣਾਇਆ। ਅਧਿਆਤਮ ਗਿਆਨ ਨੂੰ ਵਿਕਸਤ ਕਰਨ ਦੀ ਗਿਆਨਦੇਵ ਦੀ ਪ੍ਰਤਿਗਿਆ[2] ਨੂੰ ਨਾਮਦੇਵ ਨੇ ਪੂਰਾ ਕਰਨ ਦੀ ਕੋਸ਼ਿਸ਼ ਕੀਤੀ। ਗਿਆਨੇਸ਼ਵਰੀ ਬਾਰੇ ਨਾਮਦੇਵ ਨੇ ਪ੍ਰਸ਼ੰਸਕ[3] ਵਿਚਾਰ ਪੇਸ਼ ਕੀਤੇ ਸਨ। ਇਸ ਪੰਥ ਦਾ ਮੂਲ ਕੇਂਦਰ ਪੰਢਰ ਪੁਰ ਸੀ। ਪਰ ਪਿਛਲੇਰੇ ਕਾਲ ਵਿਚ ਗਿਆਨਦੇਵ ਦੇ ਕਾਰਣ

1. ਮਹਾਰਾਸ਼ਟਰ ਸਾਰਸਵਤ ਪੁਰਵਣੀ ਪੰਨਾ 861.
2. ਮਰਾਠਿਆਂ ਦੀ ਨਗਰੀ, ਬ੍ਰਹਮਵਿਦਿਆ ਦਾ ਪਸਾਰ ਕਰੀਂ ॥ (ਅ: 12 ਵੋ: 16 ਗਿਆਨੇਸ਼ਵਰੀ)
3. ਨਾਮਾ ਆਖੇ ਸ਼੍ਰੇਸ਼ਠ ਗ੍ਰੰਥ ਗਿਆਨਦੇਵੀ...(ਅ: ਕ੍ਰ: 902)

ਆਲੰਦੀ, ਏਕਨਾਥ ਦੀ ਯਾਦ ਵਿਚ ਪੈਠਣ ਅਤੇ ਤੁਕਾ ਰਾਮ ਦੀ ਯਾਦ ਵਿਚ ਦੇਹੂ ਇਹ ਤਿੰਨ ਨਵੇਂ ਸ਼ਰਧਾ ਦੇ ਕੇਂਦਰ ਸਥਾਪਤ ਹੋ ਗਏ । ਹਾੜ ਮਹੀਨੇ ਦੀ ਇਕਾਦਸ਼ੀ ਇਕ ਮਹੱਤਵ ਪੂਰਣ ਦਿਨ ਦੇ ਰੂਪ ਮਨਾਇਆ ਜਾਣਾ ਸ਼ੁਰੂ ਹੋਇਆ । ਜਦੋਂ ਪੁੰਡਲੀਕ ਨੇ ਇਕ ਦੂਰ ਗਈ ਹੋਈ ਮੂਰਤੀ ਨੂੰ ਮੁੜ ਲਿਆ ਕੇ ਸਥਾਪਤ ਕਰ ਦਿਤਾ ਉਦੋਂ ਤੋਂ ਕੱਤਕ ਮਹੀਨੇ ਦੀ ਇਕਾਦਸ਼ੀ[1] ਵਾਰਕਰੀ ਸੰਪ੍ਰਦਾਇ ਲਈ ਮਹੱਤਵ ਪੂਰਣ ਬਣ ਗਈ । ਪੰਦਰ ਪੁਰ ਵਿਚ ਇਹ ਦੋਵੇਂ ਇਕਾਦਸ਼ੀ ਦੇ ਦਿਨ ਅੱਜ ਤੀਕ ਮਨਾਏ ਜਾਂਦੇ ਹਨ ਅਤੇ ਉਥੇ ਇਸ ਮੇਲੇ ਤੇ ਕੋਈ ਦੋ ਢਾਈ ਲੱਖ ਯਾਤ੍ਰੀ ਯਾਤ੍ਰਾ ਕਰਨ ਆਉਂਦੇ ਹਨ । ਵਾਰਕਰੀ ਸੰਪ੍ਰਦਾਇ ਦੇ ਲੋਕ ਇਸ ਅਵਸਰ ਤੇ ਕੀਰਤਨ ਅਤੇ ਵਿਆਖਿਆਨ ਕਰਦੇ ਹਨ, ਉਹ ਤੁਲਸੀ ਦੀ ਮਾਲਾ ਪਾਉਂਦੇ ਹਨ ਅਤੇ ਮੱਥੇ ਉੱਪਰ ਤਿਲਕ ਲਾਉਂਦੇ ਹਨ । ਵਾਰਕਰੀ ਪੰਥ ਵਿਚ ਨਾਮਦੇਵ ਬਾਰੇ ਲੋਕਾਂ ਦੀ ਸ਼ਰਧਾ ਅਤੁੱਟ ਹੈ । ਇਹ ਭਗਤੀ ਮਾਰਗ ਉੱਪਰ ਚੱਲਣ ਵਾਲੀ ਸੰਪ੍ਰਦਾ ਮਹਾਰਾਸ਼ਟਰ ਵਿਚ ਵਧੇਰੇ ਵਿਕਸਤ ਹੋਈ ।

ਰਾਸ਼ਟਰਵਾਦ ਦਾ ਉਦੈ ਹੋਇਆ । ਜਿਸ ਨੂੰ ਸਾਧਾਰਨ ਸ਼ਬਦਾਂ ਵਿਚ ਰਾਜਨੀਤੀ ਆਖਿਆ ਜਾਂਦਾ ਹੈ ਉਹ ਉਦੋਂ ਹੋਂਦ ਵਿਚ ਨਹੀਂ ਆਈ ਸੀ । ਇਸ ਦੇ ਉਲਟ ਧਰਮ ਦੀ ਹੀ ਸਭ ਥਾਵਾਂ ਤੇ ਚਰਚਾ ਸੀ । ਭਾਵੇਂ ਮੁਸਲਮਾਨ ਹਮਲਾਆਵਰਾਂ ਦੇ ਹਮਲੇ ਸ਼ੁਰੂ ਹੋ ਗਏ ਸਨ, ਪਰ ਹਿੰਦੂਆਂ ਦਾ ਧਰਮ ਅਜੇ ਵੀ ਅਡੋਲ ਸੀ । ਧਰਮ ਵਿਚ ਵਿਚਾਰ-ਪ੍ਰਣਾਲੀ ਅਤੇ ਆਚਾਰ-ਪੱਧਤੀ ਦੋਵੇਂ ਹੀ ਵਧੇਰੇ ਮਹੱਤਵ ਪੂਰਣ ਸਮਝੀਆਂ ਜਾਂਦੀਆਂ ਹਨ । ਮਹਾਰਾਸ਼ਟਰ ਵਿਚ ਨਾਮਦੇਵ ਦੇ ਸਮੇਂ ਬਾਰੇ ਕੋਈ ਬਹਿਸ ਨਹੀਂ ਕੀਤੀ ਜਾ ਸਕਦੀ । ਗਿਆਨਦੇਵ ਤੇ ਕੀ ਨਾਮਦੇਵ, ਇਸ ਸਮੇਂ ਧਾਰਮਿਕ ਭਾਵਨਾ ਦਾ ਕੋਈ ਵਿਰੋਧ ਨਹੀਂ ਸੀ । ਇਸ ਸਮੇਂ ਆਚਾਰ ਧਰਮ ਪੂਰੀ ਤਰ੍ਹਾਂ ਖੰਡਿਤ ਹੋਣ ਦੇ ਕਾਰਣ ਸਵਾਰਥੀ ਮਨੁੱਖ ਇਨਸਾਨ ਤੋਂ ਇਨਸਾਨ ਨੂੰ ਦੂਰ ਕਰ ਰਹੇ ਸਨ ।

ਨਾਮਦੇਵ ਨੇ ਇਸ ਆਚਾਰ ਧਰਮ ਉਪਰ ਜ਼ਬਰਦਸਤ ਸੱਟ ਮਾਰੀ । ਧਰਮ ਤੱਤਾਂ ਦਾ ਆਚਰਣ ਉਹਦੇ ਲਈ ਭਗਤੀ, ਗਿਆਨ ਅਤੇ ਯੋਗ ਆਦਿ ਦਾ ਮਾਰਗ ਸੀ । ਨਾਮਦੇਵ ਨੇ ਸਮਾਜਕ ਸ਼ਕਤੀ ਨੂੰ ਮੁੱਖ ਰਖ ਕੇ ਭਾਰਤੀ ਮਾਰਗ ਦਾ ਪ੍ਰਸਾਰ ਕੀਤਾ । ਇਹ ਸਦੀ ਸਮੁਚੇ ਭਾਰਤ ਵਿਚ ਭਗਤੀ ਮਾਰਗ ਦੇ ਪ੍ਰਸਾਰ ਲਈ ਪ੍ਰਸਿੱਧ ਹੈ । ਨਾਮਦੇਵ ਦਾ ਇਸ ਅਧਿਆਤਮਕ ਕ੍ਰਾਂਤੀ ਨਾਲ ਡੂੰਘਾ ਸੰਬੰਧ ਹੈ । ਰਾਜਸਥਾਨ ਅਤੇ ਪੰਜਾਬ ਪ੍ਰਾਂਤ ਵਿਚ ਭਗਤੀ ਮਾਰਗ ਦੇ ਅੰਦੋਲਨ ਨੂੰ ਉਹਨਾਂ ਨੇ ਖੂਬ ਉਭਾਰਿਆ । ਇਕ ਦ੍ਰਿਸ਼ਟੀ ਤੋਂ ਦੇਖਿਆਂ ਨਾਮਦੇਵ ਆਪਣੇ ਸਮੇਂ ਦੇ ਸੰਦਰਭ ਵਿਚ ਇਕ ਮਹੱਤਵਪੂਰਣ ਸਥਾਨ ਰਖਦਾ ਹੈ, ਇਹ ਉਹਨਾਂ ਦੀ ਕਰਨੀ ਲਈ ਇਕ ਸ਼ੋਭਨੀਕ ਗੱਲ ਹੈ । □

---

1. ਇਹ ਮੂਰਤੀ ਜਾਨ ਦਾਸ ਨੇ ਲਿਆਂਦੀ - ਇਹ ਵੀ ਕਿਹਾ ਜਾਂਦਾ ਹੈ ।

# ਨਾਮਦੇਵ ਦੀਆਂ ਰਚਨਾਵਾਂ

ਨਾਮਦੇਵ ਦੇ ਜੀਵਨ ਅਤੇ ਉਹਦੇ ਸਮੇਂ ਬਾਰੇ ਵਿਚਾਰ ਕਰਨ ਪਿਛੋਂ ਉਹਦੀਆਂ ਰਚਨਾਵਾਂ ਦਾ ਪ੍ਰੀਚੇ ਵਧੇਰੇ ਉਚਿਤ ਹੋਵੇਗਾ। ਗਿਆਨਦੇਵ ਨੇ ਗਿਆਨੇਸ਼ਵਰੀ, ਅੰਮ੍ਰਿਤ ਅਨੁਭਵ, ਚਾਂਗਦੇਵਪਾਸ਼ਸ਼ਟੀ ਆਦਿ ਛੋਟੇ ਵੱਡੇ ਗ੍ਰੰਥ ਲਿਖੇ ਅਤੇ ਲਗ ਭਗ 800 ਅਭੰਗ ਵੀ ਲਿਖੇ। ਮਰਾਠੀ ਵਿਚ ਆਮ ਤੌਰ ਤੇ ਅਭੰਗ ਕਾਵਿ-ਸੰਗ੍ਰਹਿ ਨੂੰ 'ਗਾਥਾ' ਦਾ ਨਾਂ ਦਿਤਾ ਜਾਂਦਾ ਹੈ। ਗਿਆਨਦੇਵ ਵਾਂਗ ਏਕਨਾਥ ਦੀ ਰਚਨਾ ਵੀ ਵੱਖੋ-ਵੱਖ ਰੂਪਾਂ ਵਿਚ ਮਿਲਦੀ ਹੈ। ਉਹਨਾਂ ਵਿਚੋਂ ਭਗਤੀ ਸੰਪ੍ਰਦਾਇ ਦੇ ਪ੍ਰਮੁਖ ਗ੍ਰੰਥ ਸ਼੍ਰੀਮਦ ਭਾਗਵਤ ਦਾ ਛੰਦਬੱਧ ਰੂਪਾਂਤਰ ਹੈ। ਇਸੇ ਪ੍ਰਕਾਰ ਭਾਵਾਰਥ ਰਾਮਾਇਣ, ਰੁਕਮਣੀ ਸਵੰਬਰ, ਇਕ ਲੰਮੀ ਕਹਾਣੀ ਅਤੇ ਅਭੰਗ ਰਚਨਾ ਆਦਿ ਕਈ ਪ੍ਰਕਾਰ ਦੀਆਂ ਸਾਹਿੱਤਕ ਰਚਨਾਵਾਂ ਹਨ। ਇਸ ਪ੍ਰਸੰਗ ਵਿਚ ਵੇਖਿਆਂ ਨਾਮਦੇਵ ਅਤੇ ਤੁਕਾਰਾਮ ਦੀਆਂ ਰਚਨਾਵਾਂ ਵਿਚ ਵਿਵਿਧਤਾ ਘੱਟ ਹੈ ਮੁਖ ਰੂਪ ਵਿਚ ਉਹਨਾਂ ਦੀ ਸਾਹਿੱਤਕ ਕ੍ਰਿਤ ਅਭੰਗ ਹੀ ਹਨ। ਨਾਮਦੇਵ ਨੇ ਸੱਤ ਸੌ ਅਭੰਗ ਲਿਖਣ ਦੀ ਪ੍ਰਤਿਗਿਆ ਕੀਤੀ ਸੀ, ਇਹ ਤੁੱਕਾ ਰਾਮ ਦਾ ਵਿਚਾਰ ਹੈ। ਤੁੱਕਾ ਰਾਮ ਇਹ ਵੀ ਕਹਿੰਦਾ ਹੈ ਕਿ ਉਸ ਨੂੰ ਖੁਦ ਨਾਮਦੇਵ ਨੇ ਸੁਪਨੇ ਵਿਚ ਦਿਖਾਈ ਦੇ ਕੇ ਅਭੰਗ ਲਿਖਣ ਦੀ ਪ੍ਰੇਰਣਾ ਦਿਤੀ। ਮਹਾਰਾਸ਼ਟਰ ਵਿਚ ਇਹ ਅਖਾਣ ਬਹੁਤ ਪ੍ਰਸਿਧ ਹੈ 'ਗਿਆਨੇ ਦਾ ਏਕਾ ਨਾਮੇ ਦਾ ਤੁੱਕਾ।' ਤੁੱਕਾ ਰਾਮ ਨੇ ਸੌ ਕਰੋੜ ਅਭੰਗਾਂ ਦਾ ਹਿਸਾਬ ਲਗਾਉਣ ਦੀ ਕੋਸ਼ਿਸ਼ ਕੀਤੀ ਹੈ। ਨਾਮਦੇਵ ਦਾ ਪਿਉ ਦਾਮਾ ਸ਼ੇਠੀ (ਦੋ ਕਰੋੜ) ਮਾਤਾ ਗੋਣਾਈ (ਤਿੰਨ ਕਰੋੜ), ਚਾਰ ਪੁੱਤ੍ਰ (ਦਸ ਕਰੋੜ) ਪਤਨੀ (ਦੋ ਕਰੋੜ), ਜਨਾਬਾਈ (ਸਾਢੇ ਚਾਰ ਕਰੋੜ), ਆਦਿ ਇਸ ਪ੍ਰਕਾਰ ਦੇ ਅੰਕੜੇ ਪੇਸ਼ ਕੀਤੇ ਹਨ। ਨੂੰਹਾਂ ਆਦਿ ਦੇ (ਸਵਾ ਸੱਤ ਕਰੋੜ); ਇੰਜ ਅਭੰਗਾਂ ਦਾ ਹਿਸਾਬ ਪੂਰਾ ਕਰਨ ਲਈ ਵਿੱਠਲ ਨੇ ਰੁਕਮਣੀ ਨੂੰ ਵੀ ਡੇਢ ਕਰੋੜ ਅਭੰਗ ਲਿਖਣ ਲਈ ਆਖਿਆ। ਇਸ ਤੋਂ ਬਿਨਾਂ ਨਾਮਦੇਵ ਦੀ ਅਭੰਗ ਰਚਨਾ ਚੁਰੰਜਾ ਕਰੋੜ ਇਕੱਤਰ ਲੱਖ ਦੱਸੀ ਜਾਂਦੀ ਹੈ। ਏਨਾ ਕੁਝ ਸੌ ਕਰੋੜ ਨਹੀਂ ਬਣਦਾ। ਆਪਣੇ ਸ਼ਬਦ ਪੂਰੇ ਕਰਨ ਲਈ, ਨਾਮਦੇਵ ਨੇ ਤੁੱਕਾ ਰਾਮ ਦੇ ਸੁਪਨੇ ਵਿਚ ਆ ਕੇ, ਇਹ ਗਿਣਤੀ ਪੂਰੀ ਕਰਨ ਦੀ ਬੇਨਤੀ

ਕੀਤੀ । ਤੁੱਕਾ ਰਾਮ ਦਾ ਇਹ ਹਿਸਾਬ ਹਾਸੋਹੀਣਾ ਹੈ । ਅਜ ਤੀਕ ਨਾਮਦਵ ਦੀ ਗਾਥਾ ਦੇ ਅਭੰਗਾਂ ਦੀ ਗਿਣਤੀ 2548 ਸਿੱਧ ਹੁੰਦੀ ਹੈ । ਆਵਟੇ ਨੇ ਇਹਨਾਂ ਦੀ ਗਿਣਤੀ 2375, ਸਗਲ ਸੰਤ ਗਾਥਾ ਦੁਆਰਾ ਇਹ ਗਿਣਤੀ 2 73, ਜੋਗ ਨੇ 2371 ਅਤੇ ਕੋਂਧਲੇਕਰ ਨੇ 1574 ਸਿੱਧ ਕੀਤੀ ਹੈ । ਸਰਕਾਰੀ[1] ਜਿਲਦ ਦੀ ਸੋਧ ਦਾ ਕੰਮ ਇਸ ਪੁਸਤਕ ਦੇ ਲੇਖਕ ਨੂੰ ਕਰਨ ਦਾ ਮੌਕਾ ਮਿਲਿਆ ਹੈ । ਕੋਈ ਚਾਰ ਸੌ ਅਭੰਗ, ਇਸ ਗਿਣਤੀ ਨਾਲੋਂ ਵੱਧ, ਪ੍ਰਾਪਤ ਹੋਏ ਹਨ, ਪਰ ਕਈ ਕਾਰਣਾਂ ਕਰਕੇ ਉਹ ਨਾਮਦੇਵ ਦੇ ਅਭੰਗ ਸਹੀ ਨਹੀਂ ਹੁੰਦੇ । ਇਹਨਾਂ ਸਾਰੇ ਅਭੰਗਾਂ ਨੂੰ ਇਕੱਠੇ ਕਰਕੇ ਜੇਕਰ ਉਦਾਰ ਮਨ ਨਾਲ ਵੀ ਗਿਣਤੀ ਕੀਤੀ ਜਾਵੇ ਤਾਂ ਨਾਮਦੇਵ ਦੇ 3000 ਅਭੰਗਾਂ ਤੋਂ ਵਧ ਸਿੱਧ ਨਹੀਂ ਕੀਤੇ ਜਾ ਸਕਦੇ । ਤੁਕਾ ਰਾਮ ਦੇ 'ਸੌ ਕਰੋੜ' ਸ਼ਬਦ ਦੇ ਕੁਝ ਵੱਖਰੇ ਅਰਥ ਪ੍ਰਤੀਤ ਹੁੰਦੇ ਹਨ; ਇਹਦੇ ਇਹ ਵੀ ਅਰਥ ਕਢੇ ਜਾ ਸਕਦੇ ਹਨ ਕਿ ਨਾਮਦੇਵ ਦੀ ਵਧੇਰੇ ਰਚਨਾ ਅਸਾਨੂੰ ਪ੍ਰਾਪਤ ਨਹੀਂ ਹੋਈ । ਹੋਰ ਗਵਾਹੀਆਂ ਦੇ ਨਾ ਮਿਲਣ ਦੇ ਕਾਰਣ ਨਾਮਦੇਵ ਦੇ ਤਿੰਨ ਹਜ਼ਾਰ ਅਭੰਗਾਂ ਨੂੰ ਹੀ ਅਸੀਂ ਉਹਨਾਂ ਦੀ ਸੰਪੂਰਣ ਰਚਨਾ ਸਵੀਕਾਰ ਕਰਦੇ ਹਾਂ ।

ਅਰਥਾਤ ਇਹਨਾਂ ਤਿੰਨ ਹਜ਼ਾਰ ਅਭੰਗਾਂ ਦਾ ਕਰਤਾ ਵੀ ਨਾਮਦੇਵ ਨਹੀਂ, ਇਹ ਕੁਝ ਵੀ ਅਸੀਂ ਪਰਖਣਾ ਹੈ ਕਿਉਂਕਿ ਨਾਮਦੇਵ ਦੇ ਨਾਂ ਹੇਠ ਇਕ ਤੋਂ ਵੱਧ ਹੋਰ ਇਸੇ ਨਾਂ ਵਾਲੇ ਕਵੀਆਂ ਦੇ ਅਭੰਗ ਰਲਗਡ ਹੋ ਗਏ ਹਨ । ਇਹ ਰਚਨਾ ਨਾਮਦੇਵ, ਨਾਮਾ ਦਰਜ਼ੀ, ਨਾਮਾ ਜਸਵੰਤ, ਨਾਮਾ ਪਾਠਕ, ਅਤੇ ਵਿਸ਼ਣੂ ਦਾਸਨਾਮਾ ਆਦਿ ਕਵੀਆਂ ਦੀ ਹੈ । ਇਹਨਾਂ ਵਿਚੋਂ ਨਾਮਦੇਵ ਅਤੇ ਵਿਸ਼ਣੂ ਦਾਸਨਾਮਾ ਦੋਹਾਂ ਦੇ ਅਭੰਗ ਮਿਲਦੇ ਜੁਲਦੇ ਹਨ । ਬਾਕੀ ਕਵੀਆਂ ਦੀ ਰਚਨਾ ਬਿਲਕੁਲ ਅਸ਼ਲੀਲ ਹੈ । ਨਾਮਦੇਵ ਦੀ ਜੀਵਨੀ ਬਾਰੇ ਅਜੇ ਕਈ ਪ੍ਰਸ਼ਨ ਸੁਲਝਾਏ ਨਹੀਂ ਜਾ ਸਕੇ । ਇਹਨਾ ਪ੍ਰਸ਼ਨਾਂ ਦੇ ਹੱਲ ਇਸ ਕਰਕੇ ਸੰਭਵ ਨਹੀਂ ਹੋ ਸਕੇ ਕਿ 'ਨਾਮਾ ਵਿਸ਼ਣੂ ਦਾਸ' ਅਤੇ 'ਵਿਸ਼ਣੂਦਾਸ ਨਾਮਾ' ਇਹਨਾਂ ਨਾਵਾਂ ਹੇਠ ਰਚਨਾ ਮਿਲਦੀ ਹੈ । ਇਹ ਦੋਵੇਂ ਹੀ ਪ੍ਰਸਿਧ ਕਵੀ ਹਨ । ਦੋਹਾਂ ਦੀ ਰਚਨਾ-ਸ਼ੈਲੀ ਵੀ ਕਿਧਰੇ ਹੂਬਹੂ ਮਿਲਦੀ ਜੁਲਦੀ ਹੈ । ਨਾਮਦੇਵਾਂ ਵਿਚੋਂ ਵਿਸ਼ਣੂ ਦਾਸ ਨਾਮੇ ਨੇ ਮਰਾਠੀ ਵਿਚ ਮਹਾਭਾਰਤ ਦੀ ਰਚਨਾ ਕੀਤੀ ਹੈ । ਦੋਵੇਂ ਕਵੀਆਂ ਨੂੰ ਵੱਖ-ਵੱਖ ਵਿਅਕਤੀਆਂ ਦੇ ਰੂਪ ਵਿਚ ਨਿਖੇੜਨ ਦੀ ਕੋਸ਼ਿਸ਼ ਕੀਤੀ ਗਈ

---

1 ਨਾਮਦੇਵ ਗਾਥਾ ਜਿਹੜੀ ਸਰਕਾਰ ਨੇ ਤਿਆਰ ਕਰਵਾਈ ਹੈ ਉਹਦੇ ਵਿਚ 2337 ਅਭੰਗ ਹਨ । ਪਰ ਇਹਦੇ ਵਿਚ ਕਈ ਅਭੰਗ ਦੋ ਵੇਰੀਂ ਲਿਖੇ ਗਏ ਹਨ । ਉਹਨਾਂ ਨੂੰ ਛੱਡ ਕੇ ਅਤੇ ਨਵੇਂ 60 ਅਭੰਗ ਘਟ ਵਧ ਕਰਕੇ ਇਹ ਗਿਣਤੀ ਬਣਦੀ ਹੈ ।

2. ਪ੍ਰਸਤੁਤ ਲੇਖਕ ਨੂੰ ਉਪੱਕਤ 2392 ਅਭੰਗਾਂ ਵਿਚੋਂ ਸਾਰੇ ਦੇ ਸਾਰੇ ਨਾਮਦੇਵ ਦੇ ਹੀ ਸਿੱਧ ਨਹੀਂ ਹੁੰਦੇ, ਇਹਦੇ ਬਾਰੇ ਦੇਖੋ ਪੰਨਾ 56

ਹੈ। ਸੰਤ ਨਾਮਦੇਵ ਦਾ 'ਵਿਸ਼ਣੂ ਦਾਸ' ਵਿਸ਼ੇਸ਼ਣ ਹੈ। ਦੂਜਾ ਨਾਮਦੇਵ 'ਵਿਸ਼ਣੂ ਦਾਸ' ਨਾਂ ਨਾਲ ਪ੍ਰਸਿਧ ਹੈ—ਇਹ ਮੱਤ ਡਾ: ਸਰੋਜਨੀ[1] ਸ਼ੇਂਡੇ ਦਾ ਹੈ। ਇਹ ਵਿਚਾਰ ਮੂਲ ਪ੍ਰਸ਼ਨ ਨੂੰ ਸੁਲਝਾਣ ਲਈ ਕੋਈ ਵਧੇਰੇ ਲਾਭਦਾਇਕ ਸਿੱਧ ਨਹੀਂ ਹੋਇਆ। ਥੋੜ੍ਹੀ ਜਿਹੀ ਸੰਸਕ੍ਰਿਤ ਭਾਸ਼ਾ ਦੀ ਵਰਤੋਂ ਅਤੇ ਦੂਜੇ ਯਾਦਵ ਕਾਲ ਦੀ ਕਲਪਨਾ ਰਹਿਤ ਭਾਸ਼ਾ ਦੇ ਕਾਰਣ ਇਹ ਰਚਨਾ ਵੱਖਰੀ ਭਾਂਤ ਦੀ ਦਿਖਾਈ ਦੇਂਦੀ ਹੈ। ਪਰ ਇਸ ਦੀ ਕੋਈ ਪੱਕੀ ਗਵਾਹੀ ਨਹੀਂ ਮਿਲਦੀ।

ਇਹਨਾਂ ਸਾਰੀਆਂ ਗੱਲਾਂ ਨੂੰ ਮੁਖ ਰੱਖ ਕੇ ਇਹ ਕੁਝ ਆਖਿਆ ਜਾ ਸਕਦਾ ਹੈ ਕਿ ਨਾਮਦੇਵ ਦੇ ਤਿੰਨ ਹਜ਼ਾਰ ਤੋਂ ਵੱਧ ਅਭੰਗ ਨਹੀਂ। ਕਿੰਨੀਆਂ ਹੀ ਅਭੰਗਾਂ ਦੇ ਥਾਵਾਂ ਦੁਬਾਰਾ-ਤ੍ਰਿਬਾਰਾ ਛਪਣ ਨਾਲ ਇਹ ਗਿਣਤੀ ਵਧਦੀ[2] ਗਈ। ਦੂਜੇ ਇਹ ਕਿ ਨਾਮਦੇਵ ਦਾ ਸਮਾਂ ਈ: ਸਨ 1270 ਤੋਂ 1350 ਨਿਸਚਿਤ ਹੋਣ ਪਿਛੋਂ ਉਸ ਕਾਲ ਤੀਕ ਜੀਵਤ ਸੰਤਾਂ ਦੀਆਂ ਜੀਵਨੀਆਂ ਗਾ ਗਾ ਕੇ ਸੁਣਾਉਣ ਵਾਲਾ ਨਾਮਦੇਵ, ਸੰਤ ਨਾਮਦੇਵ ਨਹੀਂ। ਭਾਵ ਕਬੀਰ, ਨਰਸੀ ਮਹਿਤਾ ਆਦਿ ਅਤੇ ਹੋਰ ਉੱਤਰ-ਕਾਲੀਨ ਸੰਤਾਂ ਦੇ ਜੀਵਨ ਪ੍ਰਸੰਗ ਸੁਣਾਉਣ ਵਾਲਾ ਕੋਈ ਹੋਰ ਨਾਮਦੇਵ ਸੀ। ਅਜਿਹੇ ਅਭੰਗਾਂ ਦੀ ਗਿਣਤੀ ਵਧਦੀ ਗਈ। ਆਮ ਵਿਦਵਾਨਾਂ ਦਾ ਵਿਚਾਰ ਹੈ ਕਿ ਨਾਮਦੇਵ ਨੇ 2000 ਤੀਕ ਅਭੰਗ ਰਚਨਾ ਕੀਤੀ। ਕੁਝ ਇਕ ਵਿਦਵਾਨ[3] ਨਾਮਦੇਵ ਦੇ ਅਭੰਗਾਂ ਦੀ ਗਿਣਤੀ ਪੰਜ ਸੌ ਤੋਂ ਲੈ ਕੇ ਸੱਤ ਸੌ ਤੀਕ ਦਸਦੇ ਹਨ। ਪ੍ਰਸਤੁਤ ਲੇਖਕ ਦਾ ਵੀ ਇਹੋ ਮੱਤ ਹੈ। ਸਭ ਤੋਂ ਪਹਿਲਾਂ ਨਾਮਦੇਵ ਦੇ ਦੋ ਢਾਈ ਹਜ਼ਾਰ ਅਭੰਗਾਂ ਦੀ ਖੋਜ ਅਰੰਭੀ ਗਈ। ਅਭੰਗ ਇਕ ਵਿਸ਼ੇਸ਼ ਪ੍ਰਕਾਰ ਦਾ 'ਓਵੀ' ਛੰਦ ਹੈ। ਗਾਥ ਵਿਚ ਓਵੀ ਛੰਦਾਂ ਵਾਲੇ ਅਭੰਗਾਂ ਵਿਚ ਵਧੇਰੇ ਕਰਕੇ ਚਰਿਤ੍ਰ ਲਿਖੇ ਹੋਏ ਮਿਲਦੇ ਹਨ। ਨਾਮਦੇਵ ਨੇ ਆਪਣੇ ਸਮਕਾਲੀਆਂ ਦੇ ਛੋਟੇ-ਛੋਟੇ ਜੀਵਨ-ਪ੍ਰਸੰਗ[4] ਲਿਖੇ ਹਨ। ਆਦਿ, ਤੀਰਥਾਵਲੀ ਅਤੇ ਸਮਾਧੀ ਇਨ੍ਹਾਂ ਤਿੰਨ ਭਾਗਾਂ ਵਿਚ ਨਾਮਦੇਵ ਨੇ ਗਿਆਨਦੇਵ ਦੀ ਹਿਰਦੇ ਵੇਧਕ ਜੀਵਨੀ ਲਿਖੀ ਹੈ। ਪੌਰਾਣਿਕ ਕਾਲ ਵਿਚ ਭਗਤਾਂ ਦੀਆਂ ਛੋਟੀਆਂ ਜੀਵਨੀਆਂ ਮਿਲਦੀਆਂ ਹਨ। ਇਹੋ ਹੀ ਨਹੀਂ, ਸਗੋਂ ਰਾਮ ਚਰਿਤ੍ਰ ਦੇ ਵੀ ਕਈ ਭਾਗ ਮਿਲਦੇ ਹਨ। ਵਿਸ਼ੇਸ਼ ਕਰਕੇ ਇਸ ਚਰਿਤ੍ਰ ਵਿਚ ਦੋ ਮਹੱਤਵਪੂਰਣ ਭਾਗ ਹਨ, ਭਾਗ ਸ੍ਰੀ ਕ੍ਰਿਸ਼ਣ ਚਰਿੱਤ੍ਰ

---

1. ਵਿਸ਼ਣੂ ਦਾਸ ਨਾਮੇ ਦੇ ਮਹਾਭਾਰਤ ਦਾ ਵਿਵੇਚਨਾਤਮਕ ਅਭਿਆਸ—ਚੰਕਣੀ ਵਿਦਿਆਪੀਠ ਸੰਗ੍ਰਹਾਲਯ ਪੰ: 23.
2. ਨਾਮਦੇਵ ਗਾਥਾ (ਮਹਾਰਾਸ਼ਟਰ ਸਰਕਾਰ) ਅਭੰਗ 1446, 1447, 1502, 1624, 1757, 1933, 2[illegible]44 ਤੇ 2072
3. ਡਾ: ਸ਼ੰ: ਗੋ: ਤੁਲਪੁਲੇ—ਮਹਾਰਾਸ਼ਟਰ ਸਾਰਸਵਤ ਦੀ ਪੂਰਵਣੀ।
4. ਸੋਪਾਨਦੇਵ ਦੀ ਸਮਾਧੀ—ਨਾਮਦੇਵ ਗਾਥਾ।

ਵਿਚ ਲਿਖੀ ਹੋਈ ਬਾਲਕੀੜਾ ਅਤੇ ਦੂਜੇ ਖ਼ੁਦ ਨਾਮਦੇਵ ਦੁਆਰਾ ਸਮਝੇ ਜਾਂਦੇ ਲਿਖੇ ਹੋਏ ਆਤਮ ਚਰਿੱਤ੍ਰ। ਸਾਧਾਰਣ ਸ਼ਬਦਾਂ ਵਿਚ ਇਹ ਕੁਝ ਆਖਣਾ ਪਵੇਗਾ ਕਿ ਜੇਕਰ ਇਹ ਸਾਰੀਆਂ ਜੀਵਨੀਆਂ ਇਕੱਠੀਆਂ ਕਰ ਲਈਆਂ ਜਾਣ ਤਾਂ ਗਾਥਾ ਵਿਚ ਇਕੱਤ੍ਰ ਕੀਤੀਆਂ ਜੀਵਨੀਆਂ ਨਾਲੋਂ ਇਹ ਭਾਗ ਵੱਡਾ ਹੋ ਜਾਂਦਾ ਹੈ। ਪੰਢਰਪੁਰ ਅਤੇ ਵਿੱਠਲ ਦਾ ਗੌਰਵਮਈ, ਅਤੇ ਅਪਾਰ ਸ਼ਰਧਾ ਭਰਪੂਰ ਦਿਲ ਦੀਆਂ ਤਹਿਆਂ 'ਚੋਂ ਨਿਕਲਿਆ ਹੋਇਆ ਕਾਵਿ ਇਕ ਵਖਰੀ ਹੀ ਕਿਸਮ ਦਾ ਹੈ। ਨਾਮਦੇਵ ਦੀ ਹਿੰਦੀ ਰਚਨਾ ਵੀ ਬਹੁਤ ਸਾਰੀ ਹੈ। ਉਸ ਵਿਚ ਪੰਜਾਬੀ ਭਾਸ਼ਾ (ਅਤੇ ਮਰਾਠੀ ਦਾ ਵੀ) ਦਾ ਮਿਸ਼੍ਰਣ ਹੈ। ਸਾਧਾਰਣ ਰੂਪ ਵਿਚ ਤਿੰਨ ਸੌ ਤੋਂ ਸਾਢੇ ਤਿੰਨ ਸੌ ਤੀਕ ਹਿੰਦੀ ਰਚਨਾਵਾਂ ਅਜ ਤੀਕ ਪ੍ਰਸਿਧ ਹੋਈਆਂ ਹਨ। ਇਹਨਾਂ ਤੋਂ ਬਿਨਾਂ ਅਭੰਗਾਂ ਦੀ ਗਿਣਤੀ ਵੀ ਕਾਫੀ ਹੈ। ਨਾਮ ਦੇਵ ਦੀ ਫੁਟਕਲ ਰਚਨਾ ਵਿਚ ਭਾਵ, ਭਗਤੀ, ਗਿਆਨ ਅਤੇ ਸੂਖਮ ਵਿਚਾਰਾਂ ਦੇ ਦਰਸ਼ਨ ਹੁੰਦੇ ਹਨ। ਇਸ ਫੁਟਕਲ ਰਚਨਾ ਵਿਚ ਦੂਜੇ ਨਾਮਦੇਵਾਂ ਦੀ ਰਚਨਾ ਵੀ ਰਲਗਡ ਹੋ ਗਈ ਹੈ। ਪ੍ਰੰਤੂ ਇਸ ਸੰਗ੍ਰਹਿ ਦੇ ਅਭੰਗਾਂ ਦੇ ਕਰਤਾ ਬਾਰੇ ਵਧੇਰੇ ਸ਼ੱਕ ਨਹੀਂ ਕੀਤਾ ਜਾਂਦਾ। ਬਹੁਤ ਸਾਰੇ ਆਲੋਚਕਾਂ ਨੂੰ ਜਿਹੜੀਆਂ ਪ੍ਰਮਾਣੀਕ ਰਚਨਾਵਾਂ ਨਾਮਦੇਵ ਦੀਆਂ ਸਿੱਧ ਹੋਈਆਂ ਹਨ ਉਹਨਾਂ ਦਾ ਕਰਤਾ ਨਾਮਦੇਵ ਨੂੰ ਮੰਨ ਕੇ ਬਾਕੀ ਦੀਆਂ ਰਚਨਾਵਾਂ ਅਨਾਮਦੇਵੀ ਕਰਾਰ ਦੇ ਦਿੱਤੀਆਂ ਗਈਆਂ ਹਨ। ਕੁਝ ਰਚਨਾਵਾਂ ਯਾਦਵਕਾਲ ਦੀ ਪ੍ਰਮਾਣੀਕ ਭਾਸ਼ਾ ਦੇ ਕਾਰਣ ਚੁਣੀਆਂ ਗਈਆਂ ਹਨ। ਕੁਝ ਰਚਨਾਵਾਂ ਇਸ ਆਧਾਰ ਨੂੰ ਮੁਖ ਰਖ ਕੇ ਪ੍ਰਵਾਣਿਤ ਨਹੀਂ ਕੀਤੀਆਂ ਗਈਆਂ ਕਿ ਯਾਦਵ ਕਾਲ ਦੇ ਸਾਹਿੱਤ ਦਾ ਵਿਸ਼ੇ ਵਸਤੂ ਲਗ ਭਗ ਨਿਸਚਿਤ ਸੀ। ਕੁਝ ਰਚਨਾਵਾਂ ਵਿਚ ਸ਼ੈਲੀ-ਪ੍ਰਮਾਣ ਨੂੰ ਮੁਖ ਰਖ ਕੇ ਇਹ ਕੁਝ ਨਿਸਚਿਤ ਕੀਤਾ ਗਿਆ ਹੈ। ਕੁਝ ਲੇਖਕਾਂ ਦੇ ਮੱਤ ਦੁਆਰਾ ਨਾਮਦੇਵ ਦੀ ਬਾਣੀ ਬੌਧਿਕ ਅਧਿਆਤਮਵਾਦ ਨੂੰ ਸਰਲ ਭਾਸ਼ਾ ਵਿਚ ਪੇਸ਼ ਕਰਦੀ ਹੈ। ਪਰ ਵਿਸ਼ਨੂ ਦਾਸ ਨਾਮੇ ਦੀ ਬਾਣੀ ਸੰਸਕ੍ਰਿਤ ਸ਼ਬਦ ਅਤੇ ਅਲੰਕਾਰਾਂ ਨਾਲ ਲੱਦੀ ਹੋਈ ਹੈ। ਇਸ ਤੋਂ ਇਹ ਸਿੱਧ ਹੁੰਦਾ ਹੈ ਕਿ ਗਾਥਾ ਵਿਚ ਸਾਰੇ ਅਭੰਗ ਨਾਮਦੇਵ ਦੇ ਨਹੀਂ, ਇਹ ਵਿਚਾਰ ਬਹੁਗਿਣਤੀ ਦੇ ਲੇਖਕਾਂ ਦਾ ਹੈ। ਕਿਹੜੇ ਅਭੰਗ ਨਾਮਦੇਵ ਦੇ ਨਹੀਂ, ਵਿਦਵਾਨਾਂ ਲਈ ਇਹ ਕੁਝ ਨਿਸਚਿਤ ਕਰਨਾ ਅਜੇ ਤੀਕ, ਸਾਧਨਾਂ ਦੀ ਅਣਹੋਂਦ ਕਾਰਣ, ਸੰਭਵ ਨਹੀਂ ਹੋ ਸਕਿਆ।

ਇਸ ਪੁਸਤਕ ਦੇ ਲੇਖਕ ਅਨੁਸਾਰ ਅਨੇਕਾਂ 'ਅਭੰਗ', 'ਪੰਢਰੀ ਮਹਾਤਮਾ', 'ਵਿੱਠਲ ਮਹਾਤਮਾ' ਅਤੇ 'ਬਾਲ ਕ੍ਰੀੜਾ' ਆਦਿ ਨਾਮਦੇਵ ਦੀਆਂ ਸਾਹਿੱਤਕ ਰਚਨਾਵਾਂ ਹਨ। ਹੋਰ ਲਿਖਤਾਂ ਨਾਮਦੇਵ ਦੀਆਂ ਨਹੀਂ। ਇਸ ਵਿਚਾਰ ਪਿਛੇ ਕੁਝ ਕਾਰਣ ਹਨ। ਹੱਥਲੀ ਪੁਸਤਕ ਮੂਲ ਰੂਪ ਵਿਚ ਪ੍ਰੀਚੈਆਤਮਕ ਹੋਣ ਕਰਕੇ ਇਹਨਾਂ ਕਾਰਣਾਂ ਦੇ ਉੱਤਰ ਵਿਸਥਾਰ ਵਿਚ ਲੱਭਣੇ ਸੰਭਵ ਨਹੀਂ। ਮਿਸਾਲ ਵਜੋਂ ਆਤਮ-ਚਰਿੱਤ੍ਰ ਦਾ

ਲੇਖਕ ਆਪਣੇ ਆਪ ਨੂੰ ਵਿਆਕ੍ਰਣਕ ਰੂਪ ਵਿਚ ਅੰਨ ਪੁਰਖ[1] ਕਹਿਕੇ ਸੰਬੋਧਨ ਨਹੀਂ ਕਰਦਾ। ਜੇ ਇਹ ਗੱਲ ਮੰਨ ਲਈ ਜਾਵੇ ਤਾਂ ਇਹ ਸਿੱਧ ਹੁੰਦਾ ਹੈ ਕਿ ਇਹ ਆਤਮ ਚਰਿੱਤ੍ਰ ਕੇਵਲ ਇਕ ਚਰਿੱਤ੍ਰ ਹੀ ਹੈ। ਇਹ ਸਾਰਾ ਪ੍ਰਕਰਣ ਛੱਡਣਾ ਹੀ ਉਚਿਤ ਹੋਵੇਗਾ। ਹਰ ਇਕ ਮਰਾਠੀ ਸੰਤ ਕਵੀ ਨੇ ਸ੍ਰੀ ਕ੍ਰਿਸ਼ਣ ਲੀਲ੍ਹਾ ਦਾ ਵਰਣਨ ਕੀਤਾ ਹੈ, ਇਸੇ ਲਈ ਇਹ ਸੰਭਵ ਜਾਪਦਾ ਹੈ ਕਿ ਬਾਲਾ ਕ੍ਰੀੜਾ (ਸ੍ਰੀ ਕ੍ਰਿਸ਼ਣ ਚਰਿੱਤ੍ਰ) ਨਾਮਦੇਵ ਨੇ ਹੀ ਲਿਖਿਆ। ਆਦਿ ਤੀਰਥਾਵਲੀ ਅਤੇ ਸਮਾਧੀ ਨੂੰ ਮਿਲਾ ਕੇ ਗਿਆਨੇਸ਼ਵਰ ਦੀ ਜੀਵਨੀ ਬਣਦੀ ਹੈ। ਇਸ ਜੀਵਨੀ ਵਿਚ ਸਾਹਿੱਤਕ ਗੁਣ ਵਧੇਰੇ ਹਨ। ਨਾਮਦੇਵ ਦਾ ਗਿਆਨੇਸ਼ਵਰ ਨਾਲ ਪਿਆਰ; ਆਦਰ ਸਤਿਕਾਰ; ਗਿਆਨਦੇਵ ਲਈ ਨਾਮਦੇਵ ਦਾ ਅਸਹਿ ਵਿਛੋੜਾ, ਦੋਵੇਂ ਮਹਾਨ ਕਵੀਆਂ ਦੁਆਰਾ ਇਕੋ ਸਮੇਂ ਵਿਚ ਧਾਰਮਿਕ ਚਰਚਾ ਅਤੇ ਭਾਵ-ਪੂਰਣ ਕਵਿਤਾ ਦੀ ਰਚਨਾ ਆਦਿ ਦੇ ਪ੍ਰਸੰਗ ਵਿਚ ਇਹ ਰਚਨਾ ਵਧੇਰੇ ਸੁੰਦਰ ਦਿਖਾਈ ਦੇਂਦੀ ਹੈ। ਇਸ ਪੁਸਤਕ ਦੇ ਕਰਤਾ ਨੇ ਹਠਯੋਗ ਅਤੇ ਸ਼ੁੱਧ ਭਗਤੀ ਯੋਗ ਨੂੰ ਇਕੋ ਜਿਹਾ ਸਮਰੱਥ ਦਿਖਾਉਣ ਦੀ ਕੋਸ਼ਿਸ਼ ਕੀਤੀ ਹੈ। ਇਹਨਾਂ ਅਧਿਆਵਾਂ ਵਿਚਕਾਰ ਕਿਧਰੇ ਵੀ ਨਾਂ ਦਾ ਉਲੇਖ ਨਹੀਂ ਕੀਤਾ ਗਿਆ, ਪਰ ਕਰਤਾ ਨੇ ਯੋਜਨਾ ਅਨੁਸਾਰ ਵਖੋ-ਵਖ ਵਿਅੱਕਤੀਆਂ ਦੇ ਨਾਵਾਂ ਦਾ ਉਲੇਖ ਅਭੰਗਾਂ ਦੇ ਅੰਤ[2] ਵਿਚ ਕੀਤਾ ਹੈ ਕਿ ਇਹ ਅਭੰਗ ਕਿਸੇ ਵਿਅਕਤੀ ਦੇ ਨਹੀਂ। ਮੂਲ ਲੇਖਕਾਂ ਦੀ ਯੋਜਨਾ ਅਨੁਸਾਰ ਇਹ ਕੇਵਲ ਇਕ ਸਾਹਿੱਤਕ ਕਲਪਨਾ ਹੈ। ਇਹਨਾਂ ਅਧਿਆਵਾਂ ਵਿਚ ਸ਼ੈਲੀ ਅਭੰਗਾਂ ਵਰਗੀ ਨਹੀਂ ਸਗੋਂ 'ਓਵੀ' ਨਾਲ ਵਧੇਰੇ ਮਿਲਦੀ ਹੈ। ਇਹ ਸ਼ੈਲੀ ਵਧੇਰੇ ਕਰਕੇ ਜੀਵਨੀ ਸਾਹਿੱਤ ਦੀ ਹੈ। ਇਸ ਰਚਨਾ ਵਿਚ ਕਵਿਤਾ ਭਾਵ-ਪੂਰਣ ਅਤੇ ਦਿਲ ਨੂੰ ਟੁੰਬਣ ਵਾਲੀ ਹੈ। ਉਦਾਹਰਣ ਰੂਪ ਵਿਚ—'ਨਾਮੇ ਨੂੰ ਮਿਲਣ ਗਿਆਨ ਦੇਵ ਆਏ', 'ਝੰਡਿਆਂ ਦਾ ਭਾਰ' ਆਦਿ ਅਭੰਗਾਂ ਤੋਂ ਪ੍ਰਤੱਖ ਹੈ। ਇੰਜ ਹੀ ਸਮਾਧੀ, ਤੀਰਥਾਵਲੀ ਆਦਿ ਸਾਹਿੱਤਕ ਰਚਨਾਵਾਂ ਨਾਮਦੇਵ ਦੀਆਂ ਨਹੀਂ। ਇਸ ਦੇ ਦੋ

1. 'ਦੇਵ ਅਤੇ ਨਾਮਾ ਖੜੇ ਮਹਾਦਵਾਰੀ' (ਅ: ਕ੍ਰ: 1346) ਇਹ ਵਿਧਾਨ ਆਤਮ ਚਰਿੱਤ੍ਰ ਵਿਚ ਅਸੰਭਵ ਜਾਪਦਾ ਹੈ। 'ਦੇਵ ਅਤੇ ਅਸੀਂ (ਭਾਵ ਮੈਂ) ਖੜੇ ਮਹਾਦਵਾਰੀ' ਇਹ ਕੁਝ ਹੋਣਾ ਚਾਹੀਦਾ ਹੈ
2. 'ਵਿਧੀ ਵੇਦ ਵਿਰੁਧ' ਇਸ ਅਭੰਗ ਦੇ ਅੰਤ ਵਿਚ 'ਨਾਮਦੇਵ ਆਖਦਾ ਹੈ' ਮਿਲਦਾ ਹੈ। ਅ: ਕ੍ਰ: 841

   'ਸਾਰੀ ਦ੍ਰਿਸ਼ ਆਖਦੀ ਹੈ' ਇਸ ਅਭੰਗ ਦੇ ਅੰਤ ਵਿਚ 'ਨਿਵਰੱਤੀ ਆਖਦਾ ਹੈ' ਮਿਲਦਾ ਹੈ। ਅ: ਕ੍ਰ: 8੮0

   'ਇਹ ਹੀ ਸਾਡਾ ਸ੍ਰੇਸ਼ਟ' ਅਭੰਗ ਦੇ ਅੰਤ ਵਿਚ 'ਸੋਪਾਨ ਆਖਦਾ ਹੈ' ਮਿਲਦਾ ਹੈ। ਅ: ਕ੍ਰ: ੪92

ਕਾਰਣ ਪ੍ਰਤੱਖ ਹਨ। ਇਕ ਤਾਂ ਜਿਸ ਵਿਅਕਤੀ ਨੇ ਆਤਮ ਚਰਿੱਤ੍ਰ ਲਿਖਿਆ ਹੈ ਉਸੇ ਨੇ ਹੀ ਦੂਜੇ ਚਰਿੱਤ੍ਰ ਲਿਖੇ ਹਨ। ਆਤਮ-ਚਰਿੱਤ੍ਰ ਨਾਮਦੇਵ ਨੇ ਨਹੀਂ ਲਿਖਿਆ ਇਸ ਦਾ ਜ਼ਿਕਰ ਪਿਛੇ ਕਰ ਚੁੱਕੇ ਹਾਂ। ਦੂਜੇ ਇਹ ਕਿ ਇਹਨਾਂ ਚਰਿੱਤ੍ਰਾਂ ਦੇ ਲੇਖਕ ਦਾ ਅੰਦਾਜ਼ਾ ਹੀ ਲਗਾਇਆ ਗਿਆ ਹੈ। ਉਹ ਇਸ ਪ੍ਰਕਾਰ ਹੈ ਕਿ ਗਿਆਨੇਸਵਰ ਦੀ ਸਮਾਧੀ ਦੀ ਥਾਂ ਉੱਪਰ ਇਕ ਰੁੱਖ ਉੱਗਿਆ ਹੋਇਆ ਹੈ, ਦੂਜਾ ਸਮਾਧੀ ਵਿਚ ਤ੍ਰੇੜਾਂ ਆ ਗਈਆਂ, ਇਸ ਦਾ ਵਰਣਨ ਨਾਮਦੇਵ ਦੇ ਚਾਰੇ ਪੁੱਤ੍ਰਾਂ ਨੇ ਕੀਤਾ ਹੈ। ਗਿਆਨ ਦੇਵ ਦੀ ਮ੍ਰਿਤੂ ਸਮੇਂ ਨਾਮਦੇਵ ਕੋਈ ਮਸਾਂ ਪੰਝੀ ਕੁ ਸਾਲਾਂ ਦੇ ਸਨ। ਇਸ ਗੱਲ ਨੂੰ ਧਿਆਨ ਵਿਚ ਰੱਖਿਆਂ ਇਹ ਕੁਝ ਪ੍ਰਤੱਖ ਹੈ ਕਿ ਇਹ ਮੁੰਡੇ ਏਨੇ ਵੱਡੇ ਨਹੀਂ ਹੋ ਸਕਦੇ। ਜੇ ਛੱਡੀ ਭਾਵਾਤਮਕ ਕਾਵਿਮਈ ਪ੍ਰਸੰਗ ਆਇਆ ਵੀ ਹੈ, ਤਾਂ ਵੀ ਇਹ ਕਾਵਿ ਨਾਮਦੇਵ ਦੁਆਰਾ ਲਿਖਿਆ ਹੋਇਆ ਸੰਭਵ ਨਹੀਂ ਜਾਪਦਾ। ਗਿਆਨ ਦੇਵ ਦੀ ਮੌਤ ਤੋਂ ਪਿਛੋਂ ਇਕ ਵੇਰੀਂ ਨਾਮਦੇਵ ਦੇ ਮਨ ਵਿਚ ਇਹ ਇੱਛਾ ਪੈਦਾ ਹੋਈ ਕਿ ਉਹ ਗਿਆਨ ਦੇਵ ਦੇ ਪ੍ਰਤੱਖ ਰੂਪ ਵਿਚ ਦਰਸ਼ਨ ਕਰਨ। ਕਹਿੰਦੇ ਨੇ ਰੱਬ ਨੇ ਇਹ ਇੱਛਾ ਪੂਰਨ ਕੀਤੀ। ਇਸ ਦਾ ਜ਼ਿਕਰ ਇਕ ਅਧਿਆਇ ਵਿਚ ਇਸ ਸਿਰਲੇਖ ਹੇਠ ਮਿਲਦਾ ਹੈ—'ਨਾਮਦੇਵ ਦੀ ਗਿਆਨ ਦੇਵ ਨੂੰ ਮਿਲਣ ਦੀ ਇੱਛਾ'। ਉੱਕਾ ਹੀ ਹਾਸੋ-ਹੀਣੀ ਪ੍ਰਤੀਤ ਹੋਣ ਵਾਲੀ ਇਸ ਪ੍ਰਕਰਣ ਦੀ ਸ਼ੈਲੀ ਵੀ ਤੀਰਥਾਵਲੀ ਨਾਲ ਮਿਲਦੀ ਜੁਲਦੀ ਹੈ। ਇਹਦੇ ਵਿਚ ਹੀ ਗਿਆਨ ਦੇਵ ਬਾਰੇ, 'ਨਾਥਾ ਜੁਦਾ ਨਾ ਕਰ। ਆਪਣੀ ਕਮਰ ਨਾਲ ਬੱਧੇ ਬੱਚੇ ਨੂੰ। ਨਾਮਦੇਵ ਦਾ ਚਿਤ੍ਰ ਮਿਲਦਾ ਹੈ। ਪਰ ਇਹ ਇਹੋ ਜਿਹੀ ਸੰਦੇਹ ਪੂਰਣ ਅਨਾਮਦੇਵੀ ਰਚਨਾ ਹੈ ਕਿ ਇਹਨੂੰ ਬੜੇ ਦੁੱਖ ਨਾਲ ਪਰ ਨਿਸਚਿਤ ਰੂਪ ਵਿਚ ਸਵੀਕਾਰ ਕਰਨਾ ਪੈਂਦਾ ਹੈ। ਇਸ ਰਚਨਾ ਵਿਚ ਨਾਮਦੇਵ ਦੀ ਕਵਿਤਾ ਦਾ ਜਿਹੜਾ ਉਪਦੇਸ਼ਾਤਮਕ ਅੰਮ੍ਰਿਤ ਵਸਦਾ ਹੈ, ਉਹਦੇ ਬਾਰੇ ਅੱਗ ਚਰਚਾ ਕੀਤੀ ਜਾ ਰਹੀ ਹੈ। ਇਸ ਕਵਿਤਾ ਜਿਹੇ ਹੋਰ ਵੀ, ਬਹੁਤ ਸਾਰੇ ਉੱਚ ਦਰਜੇ ਦੀ ਕਵਿਤਾ, ਦੇ ਨਮੂਨੇ ਮਿਲਦੇ ਹਨ। 'ਸ਼ਿਵਰਾਤ੍ਰ ਮਹਾਤਮ' ਅਤੇ 'ਸ਼ਿਵਸਤੁਤੀ' ਅਧਿਆਵਾਂ ਵਿਚ ਹਰਣੀ ਅਤੇ ਸ਼ਿਕਾਰੀ ਦੀ ਕਥਾ ਅਤਿਅੰਤ ਸਵਾਦਲੀ ਹੈ। 'ਕੈਲਾਸ਼ ਦਾ ਭੇਲ' ਚੱਕ੍ਰਵਰਤੀ' ਦੇ ਸ਼ਬਦ ਚਿਤ੍ਰ, ਕੈਲਾਸ਼ ਪਰਬਤ ਦੀਆਂ ਬਰਫੀਲੀਆਂ ਚੋਟੀਆਂ, ਗਰਭਿਤ ਹਿਰਨੀ ਦਾ ਮਨ ਆਦਿ ਵਿਸ਼ੇ ਅਤਿਅੰਤ ਹਿਰਦੇ-ਸਪ੍ਰਸ਼ੀ ਸ਼ੈਲੀ ਵਿਚ ਉਲੀਕੇ ਹਨ। 'ਲੋਕ ਪਾਪ ਕਰਨ ਤੇ ਰਾਜਾ ਭੁਗਤੇ। ਤੇ ਰਾਜਿਆਂ ਦੇ ਪਾਪ ਪਰੋਹਿਤ ਭੁਗਤਣ।' ਇਸ ਪ੍ਰਸਿਧ ਅਭੰਗ ਵਿਚ ਅਨੇਕਾਂ ਵਿਚਾਰ ਅਤੇ ਸੂਤ੍ਰਬਧ ਸਿਧਾਂਤ ਮਿਲਦੇ ਹਨ :—

'ਸਾਰੇ ਲੋਕ ਧਰਮ ਸ਼ਾਸਤ੍ਰਾਂ ਨੂੰ ਜਾਣਦੇ ਹਨ।
ਪਰ ਉਹਨਾਂ ਵਿਚਲੇ ਗੁੱਝੇ ਰਹੱਸ ਨੂੰ ਕੋਈ ਨਹੀਂ ਸਮਝਦਾ।

ਚੇਲੇ ਦੇ ਕੀਤੇ ਪਾਪ ਗੁਰੂ ਭੁਗਤੇ ।
ਇਸਤ੍ਰੀਆਂ ਦੇ ਪਾਪ ਮਰਦਾਂ ਨੂੰ ਭੁਗਤਣੇ ਪੈਂਦੇ ਹਨ ।
ਨਾਮਾ ਆਖੇ ਲੋਕ ਮਾਯਾ ਵਿਚ ਖਚਿਤ ਹਨ ।
ਅਤੇ ਸੰਸਾਰ ਵਿਚ ਭਟਕਦੇ ਫਿਰਦੇ ਹਨ ।' (ਅ: ਕ੍ਰ: 555)

ਇਸ ਅਭੰਗ ਵਿਚ ਸੂਤ੍ਰਬਧ ਸਿਧਾਂਤ ਵਿਚਾਰ ਭਰਪੂਰ ਹਨ; ਪਰ ਇਹ ਰਚਨਾ ਵੀ ਨਾਮਦੇਵ ਦੀ ਨਹੀਂ । ਇਸੇ ਨਾਲ ਇਸ ਕਵਿਤਾ ਦੇ ਉਪਦੇਸ਼ਾਂ ਨੂੰ ਅੱਖੋਂ ਪਰੋਖੇ ਕਰਨਾ ਪੈਂਦਾ ਹੈ । ਇਹ ਹੀ ਪ੍ਰਸੰਗ ਨਾਮਦੇਵ ਦੇ ਇਕ ਹੋਰ ਸੁਪ੍ਰਸਿਧ ਅਭੰਗ[1] ਵਿਚ ਮਿਲਦਾ ਹੈ । ਇਸ ਅਭੰਗ ਦੀ ਰਚਨਾ ਸ਼ੈਲੀ ਅਤੇ ਭਾਵ ਸਭ ਕੁਝ ਨਾਮਦੇਵ ਦੇ ਹੀ ਹਨ । ਪਰ ਜਿਸ ਪ੍ਰਕਰਣ ਵਿਚ ਇਹ ਅਭੰਗ ਆਉਂਦਾ ਹੈ ਉਸ ਪ੍ਰਕਰਣ ਵਿਚ ਇਹ ਮੰਨਣ ਯੋਗ ਨਹੀਂ ਜਾਪਦਾ, ਇਸੇ ਲਈ ਨਾਮਦੇਵ ਦੀ ਕਵਿਤਾ ਅਤੇ ਉਹਦਾ ਉਪਦੇਸ਼ ਇਸ ਵਿਸ਼ੇ ਵਿਚ ਭਰਮ ਹੀ ਪੈਦਾ ਕਰਦਾ ਹੈ । ਉਪ੍ਰੋਕਤ ਲਿਖਿਤ 'ਨਾਮੇ ਦੀ ਮਹਿਮਾ ਦੀ ਸੀਮਾ ਕੌਣ ਜਾਣੇ,' ਇਹ ਸੁੰਦਰ ਅਭੰਗ ਨਾਮਦੇਵ ਦਾ ਜਾਪਦਾ ਹੈ, ਪਰ ਜਿਥੇ ਇਹ ਅਭੰਗ ਮਿਲਦਾ ਹੈ ਜੇਕਰ ਉਸ ਪ੍ਰਕਰਣ ਤੋਂ ਵੱਖਰਾ ਕਰਕੇ ਇਹਨੂੰ ਵੇਖੀਏ ਤਾਂ ਇਹ ਨਾਮਦੇਵ ਦਾ ਪ੍ਰਤੀਤ ਨਹੀਂ ਹੁੰਦਾ । ਇਹ ਦਾ ਕਾਰਣ ਇਹ ਹੈ ਕਿ ਇਸ ਸੰਬੰਧ ਵਿਚ ਕਈ ਇਤਿਹਾਸਕ ਗਵਾਹੀਆਂ[2] ਮਿਲ ਗਈਆਂ ਹਨ । ਜੇਕਰ ਇਹ ਪ੍ਰਕਰਣ ਨਾਮਦੇਵ ਤੋਂ ਬਿਨਾਂ ਕਿਸੇ ਹੋਰ ਦੇ ਸਿਧ ਹੋ ਗਏ ਤਾਂ ਨਾਮਦੇਵ ਦੀ ਰਚਨਾ ਘਾਟੇ ਵਲ ਜਾਂਦੀ ਹੈ । ਇਸ ਰਚਨਾ ਵਿਚ ਅਨੇਕਾਂ ਅਤਿ ਸੁੰਦਰ ਭਾਵਾਂ ਦਾ ਪ੍ਰਗਟਾਵਾ ਮਿਲਦਾ ਹੈ ।

ਇਹੋ ਜਿਹੇ ਸੰਦੇਹ-ਪੂਰਣ ਅਭੰਗਾਂ ਨੂੰ ਚਰਚਾ ਦੇ ਵਿਸ਼ੇ ਤੋਂ ਦੂਰ ਰੱਖਣਾ ਉੱਚਿਤ ਹੋਵੇਗਾ । ਇਹਦੇ ਵਿਚ ਕੋਈ ਸ਼ਕ ਨਹੀਂ ਕਿ ਇਹ ਅਭੰਗ ਸੰਦੇਹ ਦਾ ਵਿਸ਼ਾ ਬਣੇ ਰਹਿਣਗੇ ।

ਨਾਮਦੇਵ ਦੇ ਨਾਂ ਹੇਠ ਕਈ ਹੋਰ ਫੁਟਕਲ ਰਚਨਾਵਾਂ ਮਿਲਦੀਆਂ ਹਨ । ਇਹਨਾਂ ਅੜਾਉਣੀਆਂ ਨੂੰ ਸੁਲਝਾਣ ਨਾਲ ਕਈ ਅਧਿਆਤਮਕ ਰਹੱਸਾਂ ਦਾ ਗਿਆਨ ਹੋਵੇਗਾ । ਅਗਲੀ ਪੀੜ੍ਹੀ ਇਸ ਅੜਾਉਣੀ ਨੂੰ ਸੁਲਝਾਣ ਦੇ ਕਾਬਲ ਹੋ ਸਕੇ, ਇਹ

1. ਨਾਮੇ ਦੀ ਮਹਿਮਾ ਦੀ ਸੀਮਾ ਕੌਣ ਜਾਣੇ ।

... ... ...

ਨਾਮਾ ਆਖੇ ਧੰਨ ਨਾਮੇ ਦਾ ਪ੍ਰਤਾਪ । (ਅ: ਕ੍ਰ: 517)

2. ਦੁਆਦਸ਼ੀ ਨੂੰ ਨਿਵਰਿੱਤੀ ਨੇ ਸਵਾਸ ਤਿਆਗੇ (ਅ: ਕ੍ਰ: 1201) ਇੰਜ ਤਰੀਖ ਦਾ ਉਲੇਖ ਮਿਲਦਾ ਹੈ । ਇਸੇ ਲਈ ਨਿਵਰਿੱਤੀ ਦੀ ਸਮਾਧੀ (ਭਾਵ ਮੌਤ) ਦਾ ਸਮਾਂ ਨਿਸਚਿਤ ਕਰਨ ਵਿਚ ਸਹਾਇਤਾ ਮਿਲਦੀ ਹੈ ।

ਕੁਝ ਨਿਸਚਿਤ ਰੂਪ ਵਿਚ ਆਖਿਆ ਨਹੀਂ ਜਾ ਸਕਦਾ। ਇਹਨਾਂ ਅਭੰਗਾਂ ਦੇ ਅਰਥਾਂ ਦਾ ਨਾ ਵੀ ਗਿਆਨ ਹੋਵੇ ਤਾਂ ਵੀ ਇਹਨਾਂ ਦੀ ਬੁਲੰਦੀ ਅਤੇ ਲੈਅਦਾਰ ਭਾਸ਼ਾ ਪਾਠਕਾਂ ਨੂੰ ਆਪਣੇ ਵੱਲ ਖਿੱਚਦੀ ਹੈ। ਉਦਾਹਰਣ—

'ਰਾਈ ਜਿੰਨੇ' ਪੰਛੀ ਤਿੰਨ ਲੋਕ ਉਹਨਾਂ ਦਾ ਫੇਰਾ ਏ।
ਨਰ ਅਤੇ ਨਾਰੀ ਸਭ ਨੂੰ ਆਪਣੇ ਵਿਚ ਸਮਾ ਲੈਂਦੇ ਹਨ।
ਉਹ ਪਿੰਡੇ ਵਿਚ ਹੈ ਉਹ ਦੀ ਭਾਲ ਤੁਸੀਂ ਕਰੋ।
ਪਰਬਤ ਦੇ ਸਿਖਰ ਉਹਨਾਂ ਪੰਛੀਆਂ ਦਾ ਟਿਕਾਣਾ ਏ।
ਆਓ ਸੰਸਾਰ ਦੇ ਲੋਕੋ ਇਹਦਾ ਅਨੁਭਵ ਤੁਸੀਂ ਵੀ ਕਰੋ।
ਚੌਰਾਸੀ ਲੱਖ ਜੂਨਾਂ ਜਨਮਾਂ ਦਾ ਫੇਰਾ ਏ।

ਇਸ ਰਚਨਾ ਦੀ ਸ਼ੈਲੀ ਵਿਚ ਵਿਚਾਰਾਂ ਦੀ ਉੱਚਤਾ ਪ੍ਰਤੱਖ ਹੈ। ਇਸ ਗੁੰਝਲਦਾਰ ਕਵਿਤਾ ਵਿਚ ਕੋਈ ਰੱਦੋਬਦਲ ਨਹੀਂ ਹੋਇਆ। ਇਹੋ ਜਿਹੀ ਗੁੰਝਲਦਾਰ ਰਚਨਾ, ਸਾਧਾਰਣ ਰੂਪ ਵਿਚ, ਨਾਮਦੇਵ ਦੀ ਨਹੀਂ। ਇਹੋ ਜਿਹੀਆਂ ਰਚਨਾਵਾਂ ਦੂਜੇ ਨਾਮਦੇਵਾਂ (ਨਾਮਾ ਦਰਜ਼ੀ ?) ਦੀਆਂ ਹਨ, ਇਹ ਵਿਚਾਰ ਕੁਝ ਇਕ ਟੀਕਾਕਾਰਾਂ ਦਾ ਹੈ। ਪ੍ਰੰਤੂ ਇਹ ਵਿਚਾਰ ਨਿਰਸੰਦੇਹ ਠੀਕ ਨਹੀਂ। ਗਿਆਨ ਦੇਵ ਆਦਿ ਨੇ ਵੀ ਇਹੋ ਜਿਹੀ ਗੁੰਝਲਦਾਰ ਰਚਨਾ ਕੀਤੀ ਹੈ। ਗੁੰਝਲਦਾਰ ਰਚਨਾ ਗਿਆਨ ਦੇਵ ਕਾਲ ਦੇ ਸੰਤਾਂ ਦੀ ਇਕ ਵਿਸ਼ੇਸ਼ਤਾ ਹੈ। ਇਹੋ ਜਿਹੀ ਰਚਨਾ ਨਾਮਦੇਵ ਨੇ ਵੀ ਕੀਤੀ ਹੈ। ਕੀਰਤਨ ਦੀ ਲੋਕ-ਪ੍ਰਥਾ ਨੂੰ ਛੱਡ ਕੇ, ਇਹੋ ਜਿਹੀ ਗੁੰਝਲਦਾਰ ਰਚਨਾ ਸੰਸਕ੍ਰਿਤ ਕਾਲ ਤੋਂ ਮਿਲਦੀ ਹੈ। ਇਸੇ ਲਈ ਇਹ ਰਚਨਾ, ਹੋਰ ਗਵਾਹੀਆਂ ਦੀ ਅਣਹੋਂਦ ਵਿਚ, ਨਾਮਦੇਵ ਦੀ ਮੰਨਣ ਵਿਚ ਕੋਈ ਹਰਜ਼ ਨਹੀਂ।

ਨਾਮਦੇਵ ਦੀਆਂ, ਸਰਬ ਪ੍ਰਵਾਣਿਤ-ਸੱਤ ਅਨੁਸਾਰ, ਹੋਰ ਵੀ ਰਚਨਾਵਾਂ ਹਨ। ਉਹ ਆਰਤੀ ਅਤੇ ਪ੍ਰਭਾਤ ਸਮੇਂ ਪੜ੍ਹਣ ਵਾਲੀ ਬਾਣੀ ਦੇ ਰੂਪ ਵਿਚ ਹਨ। 'ਅਠਾਈ ਯੁਗ' ਮਹਾਰਾਸ਼ਟਰ ਸਭਿਆਚਾਰ ਨਾਲ ਇਕ ਰੂਪ ਹੋਈ ਹੋਈ ਆਰਤੀ ਹੈ। ਇਸ ਰਚਨਾ ਵਿਚ ਵਿਠੱਲ ਮੂਰਤੀ ਦੇ ਸੰਬੰਧ ਵਿਚ ਸਾਖੀਆ ਅਤੇ ਭਾਵਪੂਰਣ ਰੀਤੀ ਵਿਚ ਭਗਤਾਂ ਦੀ ਭਗਤੀ ਦਾ ਵਰਣਨ ਹੈ। 'ਉਠਾ ਉਠਾ ਸਾਧੂ ਸੰਤ,' ਜਾਂ 'ਘਾਲੀਨ ਲੋਟਾਂਗਣ' ਵਿਚ ਸ਼ਰਧਾ ਭਰਪੂਰ ਮਨ ਦੇ ਦਰਸ਼ਨ ਹੁੰਦੇ ਹਨ। ਮਰਾਠੀ ਸਾਹਿੱਤ ਵਿਚ ਆਰਤੀ ਅਰੰਭ ਕਰਨ ਦਾ ਸਿਹਰਾ ਨਾਮਦੇਵ ਦੇ ਸਿਰ ਹੈ। ਏਕ ਨਾਥ, ਮੁਕਤੇਸ਼ਵਰ ਅਤੇ ਰਾਮਦਾਸ ਇਸ ਸਾਹਿੱਤਕ ਲੀਹ ਉੱਪਰ ਕੋਈ ਤਿੰਨ ਸੌ ਸਾਲ ਟੁਰਦੇ ਰਹੇ। □

# ਦੇਵਤਾ ਅਤੇ ਨਾਮਦੇਵ

ਨਾਮਦੇਵ ਇਕ ਬਹੁਤ ਵੱਡੇ ਭਗਤ ਸਨ। ਦੇਵੀ ਦੇਵਤੇ ਉਸ ਸਮੇਂ ਦੇ ਮਨੁਖ ਦੀ ਮੂਲ ਪ੍ਰੇਰਣਾ ਸਨ। ਅੱਜ ਜਿਸ ਨੂੰ ਅਸੀਂ ਦੇਸ਼ ਪਿਆਰ ਆਖਦੇ ਹਾਂ ਜਾਂ ਤਾਤਵਿਕ ਦ੍ਰਿਸ਼ਟੀ ਵਾਲਾ ਰਾਸ਼ਟ੍ਰਵਾਦ ਕਹਿੰਦੇ ਹਾਂ ਇਹ ਉਸ ਸਮੇਂ ਵਿਚ ਦਿਖਾਈ ਨਹੀਂ ਦੇਂਦਾ। ਇਹਦੇ ਉਲਟ 'ਦੇਵਤਾ' ਅਤੇ 'ਧਰਮ' ਦੇ ਸੰਕਲਪ ਜਨ-ਸਾਧਾਰਣ ਦੇ ਮਨਾਂ ਵਿਚ ਦ੍ਰਿੜ੍ਹ ਹੋ ਰਹੇ ਸਨ। ਨਾਮਦੇਵ ਦੀ ਕਵਿਤਾ ਵਿਚ ਦੇਵਤਾ ਅਤੇ ਧਰਮ ਦੇ ਸੰਕਲਪ ਅਨੇਕਾਂ ਪਰਮਾਣਾਂ ਦੁਆਰਾ ਮਿਲਦੇ ਹਨ। ਭਗਤੀ ਦਾ ਸਰੂਪ ਵਰਣਨ ਕਰਦਿਆਂ ਸਰਗੁਣ ਅਤੇ ਨਿਰਗੁਣ ਦਾ ਪ੍ਰਸ਼ਨ ਉਠਦਾ ਹੈ। ਨਾਮਦੇਵ ਮੂਲ ਰੂਪ ਵਿਚ ਸਰਗੁਣ ਭਗਤ ਸਨ। ਬਚਪਨ ਤੋਂ ਹੀ ਦੇਵ ਮੂਰਤੀ ਅਤੇ ਨਾਮਦੇਵ ਵਿਚਕਾਰ ਇਕ ਨਾਤਾ ਜੁੜ ਗਿਆ ਸੀ। ਦੇਵ ਮੂਰਤੀ ਨੇ ਉਹਦੇ ਸਾਹਮਣੇ ਦੁੱਧ ਦੀ ਬਾਟੀ ਲਿਆ ਰੱਖੀ ਸੀ। ਨਾਮਦੇਵ ਦਾ ਕੀਰਤਨ ਸੁਣਨ ਦੇ ਮੋਹ ਵਿਚ ਜਾਂ ਹੋਰ ਪਾਪੀਆਂ ਦਾ ਵਿਰੋਧ ਕਰਨ ਲਈ ਦੇਵਤਾ ਨੇ ਮੰਦਰ ਨੂੰ ਚਾਰੇ ਪਾਸੇ ਘੁੰਮਾ ਦਿਤਾ ਸੀ। ਉਥੇ ਨਾਮਦੇਵ ਦਾ ਸਰਗੁਣ ਭਗਤੀ ਪ੍ਰੇਮ ਸਪੱਸ਼ਟ ਹੁੰਦਾ ਹੈ। ਦੇਵਤਾ ਦਾ ਵਰਣਨ ਕਰਨ ਲੱਗਿਆਂ ਉਹ ਵਧੇਰੇ ਕਰਕੇ ਵਿੱਠਲ ਦਾ ਵਰਣਨ ਕਰਦੇ ਹਨ। ਕਿਧਰੇ ਕਿਧਰੇ ਰਾਮ ਦੀ ਭਗਤੀ ਵੀ ਮਿਲਦੀ ਹੈ। ਵਿੱਠਲ ਅਤੇ ਕ੍ਰਿਸ਼ਨ ਵਾਰਕਰੀ ਪੰਥ ਵਿਚ ਇੱਕੋ ਹੀ ਹੋਣ ਕਰਕੇ ਬਾਲ ਕ੍ਰੀੜਾ ਵਿਚ ਕ੍ਰਿਸ਼ਨ ਭਗਤੀ ਦਾ ਗੁਣਗਾਨ ਮਿਲਦਾ ਹੈ। ਗੋਪੀ ਸ਼ਰੁਤੀ ਹੈ। ਇੰਦਰੀਆਂ ਗਾਂ ਹਨ। ਕਈ ਜਨਮਾਂ ਦੇ ਪੁੰਨ ਕਰਨ ਪਿਛੋਂ ਦੇਵਤਾ ਮਿਲਿਆ ਇਸ ਲਈ ਉਹਨੂੰ ਹੁਣ ਰੱਸੇ ਨਾਲ ਬੰਨ੍ਹ ਕੇ ਰੱਖਣਾ ਚਾਹੀਦਾ ਹੈ। 'ਪਾਰਬ੍ਰਹਮ ਗਵਾਲਿਆਂ ਦੇ ਘਰ ਨਿਸ਼ਕਾਮ ਹੈ,' ਇਸ ਸੁਪ੍ਰਸਿਧ ਕ੍ਰਿਸ਼ਨ ਤੇ ਗੋਪੀ ਦੇ ਪਿਆਰ ਨੂੰ ਵਰਣਨ ਕਰਨ ਵਾਲੀ ਅਭੰਗ ਵਿਚ ਨਾਮਦੇਵ ਨੇ ਆਖਿਆ ਹੈ। ਰਾਮ ਦੀ ਉਸਤਤ ਵੀ ਮਰਾਠੀ[1] ਵਿਚ ਹੋਈ ਹੈ। ਨਾਮਦੇਵ ਦੇ ਪੰਜਾਬ ਜਾਣ ਤੋਂ ਪਿੱਛੋਂ ਜਿਹੜੀ ਹਿੰਦੀ

---

1. ਧੰਨ ਹਨ ਉਹ ਸੰਸਾਰੀ ਲੋਕ ਪਵਿੱਤ੍ਰ ਹੈ ਉਹ ਬਾਣੀ। ਜਿਹੜੀ ਅਖੰਡ ਰਾਮ ਨਾਮ ਉਚਾਰਦੀ ਹੈ। (ਅ: ਕ੍ਰ: 310)

ਰਚਨਾ ਉਹਨਾਂ ਨੇ ਕੀਤੀ, ਉਹਦੇ ਵਿਚ ਵਿੱਠਲ ਭਾਵ ਕ੍ਰਿਸ਼ਣ ਜਾਂ ਮਾਧਵ ਦੀ ਉਸਤਤੀ ਕੀਤੀ ਗਈ ਹੈ। ਇਸੇ ਤਰ੍ਹਾਂ ਰਾਮ ਦੀ ਉਸਤਤੀ ਵੀ ਅਨੇਕਾਂ ਵਾਰ ਕੀਤੀ ਗਈ ਹੈ। 'ਵਿੱਠਲ ਨਾਮਦੇਵ ਦਾ ਪੂਜ ਦੇਵਤਾ ਸੀ। ਵਿੱਠਲ ਭਗਤੀ ਦੇ ਮਾਧਿਅਮ ਵਿਚ ਨਿਰਗੁਣ ਦਾ ਪ੍ਰਕਾਸ਼ ਹੈ—ਇਹ ਨਾਮਦੇਵ ਦੀ ਧਾਰਨਾ ਸੀ। ਮਨੁੱਖ ਨੂੰ ਸੰਸਾਰ ਸਾਗਰ ਪਾਰ ਕਰਨ ਲਈ ਵਿੱਠਲ ਨੂੰ ਹਿਰਦੇ ਵਿਚ ਵਸਾਉਣਾ ਪੈਂਦਾ ਹੈ। ਵਿੱਠਲ ਉਪਨਿਸ਼ਦਾਂ ਦਾ ਨਿਚੋੜ ਹੈ। ਦੇਵਤਾ ਸਰਗੁਣ ਤੇ ਨਿਰਗੁਣ ਦੋਵੇਂ ਰੂਪਾਂ ਵਿਚ ਦੇਖਿਆ ਜਾ ਸਕਦਾ ਹੈ। ਪਰ ਪੰਢਰਪੁਰ ਵਿਚ ਉਹ ਸਾਕਾਰ ਵਿੱਠਲ ਦੇ ਰੂਪ ਵਿਚ ਬਿਰਾਜਮਾਨ ਹੈ। ਪੰਢਰਪੁਰ ਦੀ ਵਿੱਠਲ ਦੀ ਮੂਰਤੀ ਦੀ ਇਕ ਸੁੰਦਰ ਤੁਲਨਾ ਉਹਨਾਂ ਨੇ ਕੀਤੀ ਹੈ... 'ਇਹੋ ਜਿਹਾ ਸਰਬ ਗੁਣ ਸੰਪੂਰਣ। ਪੰਢਰਪੁਰ ਵਿਚ ਖੜਾ ਸ਼ੋਭਦਾ। ਇਹ ਵਿਚਾਰ ਸਾਰੇ ਅਭੰਗਾਂ ਵਿਚ ਨਾਮਦੇਵ ਦੇ ਸਰਗੁਣ[1] ਸਰਪ ਬ੍ਰਹਮ ਵਲ ਇਸ਼ਾਰਾ ਕਰਦਾ ਹੈ ਨਾਮਦੇਵ ਲਈ ਮੂਰਤੀ ਦਾ ਚਿਹਰਾ 'ਸੁੱਖਾਂ ਦੇ ਸੁਖ ਸੀ।' ਦੇਵਤਾ ਸਾਰਿਆਂ ਵਿਚ ਦਿਸਦਾ ਹੈ—

'ਜੀਵ ਵਿੱਠਲ ਸ਼ਿਵ ਵਿੱਠਲ। ਆਤਮਾ ਵਿੱਠਲ ਅਖੰਡਿਤ।
ਜਨਕ ਵਿੱਠਲ ਜਣਨੀ ਵਿੱਠਲ। ਸਹੁਰਾ ਵਿੱਠਲ ਆਖਦਾ।
ਲੋਕ ਵਿੱਠਲ ਪ੍ਰਲੋਕ ਵਿੱਠਲ। ਨਿਰੰਤਰ ਵਿੱਠਲ ਤਾਰਦਾ।'

(ਆ: ਕ੍ਰ: 369)

ਇੰਜ ਦੇਵਤਾ ਦਾ ਸਰੂਪ ਦੱਸਣ ਪਿਛੋਂ ਨਾਮਦੇਵ ਕਹਿੰਦਾ ਹੈ—

'ਨਾਮ ਵਿੱਠਲ ਰੂਪ ਵਿੱਠਲ। ਪਤਿਤ ਪਾਵਨ ਵਿੱਠਲ ਨਾਮਾ ਵਿੱਠਲ।'

ਨਾਮਦੇਵ ਖੁਦ ਵਿੱਠਲ ਬਣ ਗਿਆ ਇਹ ਸਥਿਤੀ ਬੜੀ ਮਹੱਤਵਪੂਰਣ ਹੈ। ਅਨੇਕਾਂ ਦੇਵਤਿਆਂ ਦੇ ਭਜਨ ਗਾਉਣ ਵਾਲਾ ਨਾਮਦੇਵ ਇਕ ਹੋਰ ਥਾਂ ਕਹਿੰਦਾ ਹੈ--'ਵਿੱਠਲ ਤੋਂ ਬਿਨਾਂ ਹੋਰ ਕਿਸੇ ਦੇ ਭਜਨ ਨਹੀਂ ਗਾਵਾਂਗਾ; ਹੋਰ ਕਿਸੇ ਨੂੰ 'ਦੇਵਤਾ' ਨਹੀਂ ਆਖਾਂਗਾ। ਵਿੱਠਲ ਹੀ ਮੇਰਾ ਨਿੱਤ ਦਾ ਜਾਪ ਹੈ। ਵਿੱਠਲ ਹੀ ਕਲਜੁਗ ਵਿਚ ਮੇਰੀ ਹਰ ਥਾਂ ਸਹਾਇਤਾ ਕਰ ਸਕਦਾ ਹੈ। ਵਿਠੱਲ ਦਾ ਇਸ ਪ੍ਰਕਾਰ ਪ੍ਰਚੰਡ ਰੂਪ ਵਿਚ ਉਲੇਖ ਕਰਨ ਪਿਛੋਂ ਉਹ ਕਿਸੇ ਹੋਰ ਥਾਂ ਆਖਦਾ ਹੈ—'ਉਹ ਸੰਪੂਰਣ ਜਗਤ ਦੀਆਂ ਆਤਮਾਵਾਂ ਦੀ ਆਤਮਾ ਹੈ। ਮੇਰੀ ਕੋਈ ਗਰਦਣ ਤੋੜ ਦੇਵੇ, ਪਰਵਾਹ ਨਹੀਂ, ਪਰ ਵਿੱਠਲ ਤੋਂ ਬਿਨਾ ਕਿਸੇ ਹੋਰ ਦੇਵਤਾ ਦਾ ਨਾਂ ਨਹੀਂ ਲਵਾਂਗਾ।' ਇਸ ਤਰ੍ਹਾਂ ਦੀ

---

1. ਬੈਕੁੰਠੀਂ ਦੇਖੋ ਉਥੇ ਚਤਰਭੁਜ ਦਿਸਦਾ। ਪਰ ਸੁੰਦਰ ਰੂਪ ਉਥੇ ਨਾਹੀਂ।

... ... ...

ਹਿਰਦੇ ਵਿਚ ਦੇਖੋ ਨਹੀਂ ਦਿਸਦਾ। ਪਰ ਸੁੰਦਰ ਰੂਪ ਉਥੇ ਨਾਹੀਂ।

ਪ੍ਰਤਿਗਿਆ ਨਾਮਦੇਵ ਨੇ ਕੀਤੀ ਹੈ, ਇਹ ਸਭ ਠੀਕ ਹੈ, ਪਰ ਮਰਾਠੀ ਅਭੰਗਾਂ ਵਿਚ ਗਣਪਤੀ, ਸ਼ੰਕਰ, ਰਾਮ ਆਦਿ ਦੇ ਨਾਵਾਂ ਦੀ ਮਹਿਮਾ ਦਾ ਗਾਇਨ ਵੀ ਉਹਨੇ ਕੀਤਾ ਹੈ। ਪਰਮਾਰਥ ਵਿਚ ਇਹੋ ਜਿਹੀ ਅਟਲਤਾ ਸਵੀਕਾਰ ਨਹੀਂ ਕੀਤੀ ਜਾ ਸਕਦੀ। ਇਹ ਕਹਿਣਾ ਪਵੇਗਾ ਕਿ ਇਸ ਪ੍ਰਕਾਰ ਦੀ ਦ੍ਰਿੜਤਾ ਧਾਰਨ ਕਰਨ ਵਾਲੇ ਨਾਮਦੇਵ ਨੂੰ ਗੋਰੇ ਘੁਮਿਆਰ ਨੇ 'ਕੱਚਾ ਮਟਕਾ' ਆਖਿਆ ਸੀ। ਦੇਵਤਾ ਦੇ ਸਰਬ ਸੱਤਾਧਾਰੀ ਹੋਣ ਦੇ ਕਾਰਣ ਨਾਮਦੇਵ ਦਾ ਉਹਦੇ ਉਪਰ ਅਟੱਲ ਨਿਸ਼ਚਾ ਸੀ। ਇਸ ਪ੍ਰਕਾਰ ਦੀ ਨਾਮਦੇਵ ਦੀ ਕਲਪਨਾ ਉਹਦੀ ਕਵਿਤਾ ਅਤੇ ਭਗਤੀ ਦੁਆਰਾ ਪ੍ਰਗਟ ਹੁੰਦੀ ਹੈ। ਦੇਵਤਾ ਅਤੇ ਨਾਮਦੇਵ ਦਾ ਸਾਧਾਰਣ ਪਰ ਚਮਤਕਾਰਪੂਰਣ ਰਿਸ਼ਤਾ ਉਹਦੇ ਕਈ ਅਭੰਗਾਂ ਤੋਂ ਪ੍ਰਗਟ ਹੁੰਦਾ ਹੈ।

ਕਿਧਰੇ ਕਿਧਰੇ ਦੇਵਤਾ ਨੂੰ ਉਸ ਨੇ ਪ੍ਰਚੰਡ ਸ਼ਕਤੀ ਆਖਿਆ ਹੈ ਅਤੇ ਇਨਸਾਨਾਂ ਨੂੰ ਕੇਵਲ ਉਹਦੇ ਅਧੀਨ ਮੰਨਿਆ ਹੈ। ਕੁਝ ਇਕ ਥਾਂ ਤੇ ਉਹ ਦੇਵਤਾ ਨੂੰ ਮਾਤ ਪਿਤਾ ਜਾਂ ਸਹੁਰੇ ਦੇ ਰੂਪ ਵਿਚ ਵਰਣਨ ਕਰਦੇ ਹਨ। ਵਾਰਕਰੀ ਸੰਪ੍ਰਦਾ ਦੇ ਕਵੀਆਂ ਦੀ ਕਵਿਤਾ ਵਿਚ ਵਿਠਲ ਦੀ ਕਲਪਨਾ ਇਕ ਮਾਂ ਦੇ ਰੂਪ ਵਿਚ ਵੀ ਕੀਤੀ ਗਈ ਹੈ। ਉਹ ਇਹ ਵੀ ਕਹਿੰਦੇ ਹਨ ਕਿ ਜਦੋਂ ਦੇਵਤਾ ਨਟ ਸੀ ਤਾਂ ਉਹ ਆਪਣਾ ਅਤੇ ਭਗਤਾਂ ਦਾ ਜੀਵਨ-ਨਾਟਕ ਦਿਖਾਉਂਦਾ ਸੀ। ਇਕ ਹੋਰ ਥਾਂ ਤੇ ਉਹਨਾਂ ਨੇ ਵਿੱਠਲ ਨੂੰ ਸੁਖਦਾਤਾ ਆਖਿਆ ਹੈ। ਇਕ ਸਮੇਂ ਇਹ ਵੀ ਆਖਿਆ ਗਿਆ—'ਦੇਵਤਾ ਫਾਂਸੀ (ਪ੍ਰੇਮ ਦੀ) ਦਾ ਫੰਦਾ ਪਾਉਣ ਵਾਲਾ ਇਕ ਚੋਰ ਹੀ ਤਾਂ ਹੈ। ਉਹ ਭਗਤਾਂ ਨੂੰ ਤਸੀਹੇ ਇਸ ਲਈ ਦੇਣ ਦਾ ਢੌਂਗ ਰਚਦਾ ਹੈ ਕਿ ਉਹ ਉਹਦੇ ਕੋਲ ਰਹਿਮ ਦੀ ਦੁਆ ਕਰਨ।' ਕਿਧਰੇ ਕਿਧਰੇ—'ਤੇਰਾ ਮੇਰਾ ਕਾਹਦਾ ਵੈਰ ਏ, ਦੇਵ! (ਅ: ਕ੍ਰ: 1595) ਇਹੋ ਜਿਹੇ ਸਵਾਲ ਵੀ ਕੀਤੇ ਗਏ ਹਨ। ਇਕ ਹੋਰ ਥਾਂ ਤੇ ਦੇਵਤਾ ਨੂੰ ਲੋਕਾਂ ਦੇ ਘਰ ਘਾਟ ਤਬਾਹ ਕਰਨ ਵਾਲਾ ਆਖ ਕੇ ਨਿੰਦਿਆ ਗਿਆ ਹੈ। ਕਿਧਰੇ ਦੇਵਤਾ ਨੂੰ ਕ੍ਰੋਧ ਵਿਚ ਆ ਕੇ 'ਬੌਨਾ' ਵੀ ਕਿਹਾ ਗਿਆ ਹੈ। ਸਮਕਾਲੀਨ ਸਾਹਿਤ ਵਿਚ ਦੇਵਤਾ ਬਾਰੇ ਇਹ ਕਲਪਨਾ ਵੀ ਕੀਤੀ ਗਈ—

ਦੇਵਤਾ ਪੱਥਰ ਦਾ ਭਗਤ ਇਹ ਮਾਯਾ ਦਾ।
ਦੋਹਾਂ ਦਾ ਸੰਦੇਹ ਕਿਵੇਂ ਮਿਟੇ॥ (ਅ: ਕ੍ਰ: 1630)

ਅਗੇ ਇਹ ਵੀ ਕਿਹਾ ਗਿਆ—

ਇਹੋ ਜਿਹੀਆਂ ਦੇਵ-ਮੂਰਤੀਆਂ ਤਾਂ ਹੀ ਤੁਰਕਾਂ ਨੇ ਤੋੜੀਆਂ।
ਸੁਟਿਆ ਉਹਨਾਂ ਨੂੰ ਮਿੱਟੀ ਵਿਚ ਮਿਲਾ ਕੇ॥

ਇਹ ਕੁਝ ਕਹਿ ਕੇ ਇਨਸਾਨ ਨੇ ਆਪਣੀ ਚਿੜ੍ਹ ਪ੍ਰਗਟ ਕੀਤੀ।

ਨਾਮਦੇਵ ਦੇ ਦੇਵਤਾ ਬਾਰੇ ਵਿਚਾਰਾਂ ਵਿਚ ਨਵੇਂ ਰੰਗਾਂ ਦਾ ਇੰਦਰ ਧਨੁਸ਼

ਹੈ। ਇਕ ਥਾਂ ਤੇ—'ਦੇਵਤਾ ਤੂੰ ਸੂਮ ਏਂ, ਤੂੰ ਕਿਧਰੇ ਲੈਂਦਾ ਕਿਧਰੇ ਦੇਂਦਾ', ਇਸ ਪ੍ਰਕਾਰ ਦੇ ਅਪਮਾਨ ਜਨਕ ਸ਼ਬਦ ਆਖੇ ਹਨ। ਪਰ ਕਿਧਰੇ ਉਹਨੂੰ 'ਉਦਾਰਚਿਤ' ਵੀ ਆਖਦਾ ਹੈ। ਉਹਦਾ ਦੇਵਤਾ ਏਨਾ ਉਦਾਰ ਹੈ ਕਿ ਮੇਰੇ ਜਿਹੇ ਤੁੱਛ ਆਦਮੀ ਦੀਆਂ ਲੋੜਾਂ ਪੂਰੀਆਂ ਕਰਨ ਵਿਚ ਉਹਦਾ[1] ਕੁਝ ਵੀ ਨਹੀਂ ਜਾਂਦਾ। ਇਕ ਸਮੇਂ ਜਦੋਂ ਦੇਵਤਾ ਦੇ ਉਹਨੂੰ ਦਰਸ਼ਨ ਨਹੀਂ ਹੁੰਦੇ ਤਾਂ ਵਿਆਕੁਲ ਹੋ ਉਠਦਾ ਹੈ। ਕਿਸੇ ਸਮੇਂ ਆਖਦਾ ਹੈ—'ਜਿਧਰ ਦੇਖੋ ਉਧਰ ਹੀ ਵਿੱਠਲ ਹੈ। ਸਭ ਕੁਝ ਵਿੱਠਲ ਹੈ।' ਕਿਸੇ ਸਮੇਂ ਉਹਦੇ ਮਨ ਦੀ ਅਵਸਥਾ ਇੰਜ ਪ੍ਰਗਟ ਹੁੰਦਾ ਹੈ—'ਜਿਥੇ ਜਿਥੇ ਮੇਰਾ ਮਨ ਭਟਕਿਆ ਉਥੇ ਹੀ ਤੂੰ ਆਉਂਦਾ ਰਿਹਾ।' ਦੇਵਤਾ ਅਤੇ ਨਾਮਦੇਵ ਸੰਬੰਧੀ ਕਵਿਤਾ ਵਧੇਰੇ ਰਸ ਭਰਪੂਰ ਹੈ। ਕਦੇ ਕਦੇ ਦੇਵਤਾ ਨਾਲ ਭੇਟ ਨਾ ਹੋਣ ਦੇ ਕਾਰਣ ਉਹ ਆਪਣੇ ਪ੍ਰਾਣਾਂ ਦੀ ਕੁਰਬਾਨੀ ਦੇਣ ਲਈ ਤਿਆਰ ਹੋ ਜਾਂਦਾ ਹੈ। ਉਹ ਕਹਿੰਦਾ ਹੈ—'ਦੋਵੇਂ ਬਾਹਾਂ ਫੜ ਕੇ ਨਾਮੇ ਨੂੰ ਆਪਣੇ ਦਿਲ ਨਾਲ ਲਾ ਲਵੇ।' ਕਦੇ ਨਾਮਦੇਵ ਛੋਟੇ ਬੱਚਿਆਂ ਵਾਕਰ ਦੇਵਤਾ ਨੂੰ ਮਿਲਣ ਲਈ ਤੜਪਦਾ ਹੈ। ਕਦੇ ਉਹ ਬੜੇ ਲਾਡ ਨਾਲ ਕਹਿੰਦਾ ਹੈ, 'ਮੈਨੂੰ ਆਪਣਾ ਦਰਸ਼ਨ ਦਿਖਾਓ,'[2] 'ਪੱਥਰ ਦਾ ਦੇਵਤਾ ਕਦੇ ਨਹੀਂ ਬੋਲਦਾ,' ਇਹ ਕਹਿ ਕੇ 'ਕਹਿਣ ਸੁਣਨ ਵਾਲੇ ਦੋਵੇਂ ਮੂਰਖ,' ਇਹ ਕੁਝ ਆਪਣੇ ਆਪ ਨੂੰ ਆਖਣ ਵਾਲਾ ਨਾਮਦੇਵ ਖ਼ੁਦ ਦੇਵਤਾ ਨਾਲ ਸੰਬਾਦ ਕਰਨ ਲਗ ਪੈਂਦਾ ਹੈ, ਕਦੇ ਕਦੇ ਵਾਦ ਵਿਵਾਦ ਵੀ ਕਰਦਾ ਹੈ। 'ਮੇਰਾ ਵਿੱਠੋ ਆਏਗਾ, ਮੈਨੂੰ ਜੱਫੀ ਵਿਚ ਲੈ ਲਵੇਗਾ,' ਜਦੋਂ ਇਹ ਆਖਦਾ ਹੈ ਤਾਂ ਦੇਵਤਾ ਵੀ ਉਹਨੂੰ 'ਆ ਨਾਮਿਆ ਤੈਨੂੰ ਗਲ ਨਾਲ ਲਾਵਾਂ' ਕਹਿ ਕੇ ਤਸੱਲੀ ਦੇਂਦਾ ਹੈ। ਨਾਮਦੇਵ ਦੇ ਜੀਵਨ ਵਿਚ ਕੇਵਲ ਦੇਵਤਾ ਦਾ ਹੀ ਸੰਕਲਪ ਨਹੀਂ ਸੀ। ਇਹ ਇਕ ਵਸਤੂ ਸਥਿਤੀ ਸੀ। ਸਾਖਿਆਤ ਰੂਪ ਵਿਚ ਉਹ ਸੰਤਾਂ ਦਾ ਸੱਚਾ ਅਨੁਭਵ ਸੀ। ਜਦੋਂ ਨਾਮਦੇਵ ਦੇਵਤਾ ਦਾ ਵਰਣਨ ਕਰਦਾ ਉਹ ਲਿਖਤ ਪਿਛਲੇ ਅਨੁਭਵ ਦਾ ਪ੍ਰਗਟਾਵਾ ਕਰਦੀ ਹੈ। ਅਨੇਕਾਂ ਵੇਰੀਂ ਉਹਨੂੰ ਦੇਵਤਾ ਦੇ 'ਦਰਸ਼ਨ' ਹੋਏ। ਇਹ ਦਰਸ਼ਨ ਵਖੋ ਵਖ ਸਮੇਂ ਵਿਚ ਭਿੰਨ ਪ੍ਰਕਾਰ ਦੇ ਨਹੀਂ ਸਨ। ਉਹ ਸਦਾ ਇਕੋ ਜਿਹੇ ਸਨ ਅਤੇ ਵਾਰ ਵਾਰ ਨਾਮਦੇਵ ਉਹਨਾਂ ਨੂੰ ਦੇਖ ਕੇ ਮਸਤ ਹੋ ਜਾਂਦਾ ਸੀ। ਨਾਮਦੇਵ ਦਾ ਦੇਵਤਾ ਨਿਰਸੰਦੇਹ ਕਾਲਾ ਹੈ। 'ਬੱਦਲ ਵਰਗੀ ਕਾਲੀ ਮੂਰਤੀ' ਆਦਿ ਵਿਸ਼ੇਸ਼ਣ ਦੇਵਤਾ ਲਈ ਵਰਤੇ ਹਨ। ਕਿਧਰੇ ਉਹਨੂੰ 'ਸਾਂਵਲਾ' ਵੀ ਆਖਿਆ ਹੈ। ਦੇਵਤਾ ਨੇ ਸਿਲਕੀ ਕਪੜੇ ਦੀ ਧੋਤੀ ਪਹਿਨੀ

1. ਮੇਰੀ ਮੰਗ ਕੀ ਏ। ਦਾਤਾ ਲੱਛਮੀ ਦਾ ਪਤੀ।

... ... ...

ਨਾਮਾ ਆਖੇ ਮੈਂ ਸੇਵਕ। ਤੂੰ ਉਦਾਰਚਿਤ ਧਨੀ। (ਅ: ਕ੍ਰ: 1690)

2. ਦੇਖਣ ਦਿਓ ਮੈਨੂੰ ਵਿਠੋਬਾ ਦਾ ਮੁਖ। (ਅ: ਕ੍ਰ: 1535)

ਹੋਈ ਸੀ। ਉਹਨੂੰ ਅਨੇਕਾਂ ਵਾਰੀ ਕੰਵਲ ਦੇ ਫੁਲ ਦੀਆਂ ਪੱਤੀਆਂ ਉਪਰ ਖੜਾ ਦਿਖਾਇਆ ਹੈ। ਦੇਵਤਾ 'ਗਰੜ ਉਪਰ ਬੈਠ ਕੇ ਆਉਂਦਾ ਹੈ। ਦੇਵਤੇ ਦੇ ਗਲ ਵਿਚ ਸੁਗੰਧਤ ਫੁਲਾਂ ਦੀ ਮਾਲਾ ਪਾਈ ਹੋਈ ਹੁੰਦੀ ਏ। ਅੰਗਾਂ ਤੋਂ ਚੰਦਨ ਦੀ ਖ਼ੁਸ਼ਬੂ ਆਂਦੀ ਏ। ਮਾਲਾ ਦੇ ਨਾਲ ਗਲ ਵਿਚ ਕੈਂਠਾ ਹੁੰਦਾ ਹੈ। ਮੋਢੇ ਤੇ ਪਟਕਾ ਹੁੰਦਾ ਏ। ਉਹ ਪ੍ਰਤੱਖ ਰੂਪ ਵਿਚ 'ਗਵਾਲਿਆਂ ਦੇ ਘਰ ਡੰਗਰ ਚਾਰਦਾ ਏ।' ਹੱਥਾਂ ਵਿਚ ਪਕੜੀ ਹੋਈ ਬਾਂਸਰੀ ਨੂੰ ਉਹ ਮੂੰਹ ਨਾਲ ਲਾ ਕੇ ਵਜਾ ਰਿਹਾ ਏ। ਉਹਦੇ ਮੱਥੇ ਉਪਰ ਮੁਕਟ ਏ। ਕੰਨਾਂ ਵਿਚ ਮੁੰਦਰਾਂ ਹਨ। ਪੈਰਾਂ ਵਿਚ ਝਾਂਜਰਾਂ ਹਨ। ਉਹਦੇ ਕੋਲ ਰਿਧੀਆਂ ਸਿਧੀਆਂ ਤੇ ਧਨ ਦੌਲਤ ਦੇ ਖ਼ਜ਼ਾਨੇ ਹਨ। ਸਵਰਗ ਤੋਂ ਵੀ ਉਚੀ ਥਾਂ ਬੈਕੁੰਠ ਵਿਚ ਉਸ ਦੇਵਤਾ ਦਾ ਨਿਵਾਸ ਹੈ। ਦੇਵਤਾ ਨੂੰ ਕਰੋੜਾਂ ਸੂਰਜ ਰੋਸ਼ਨੀ ਬਖ਼ਸ਼ਦੇ ਹਨ। ਉਹਦੇ ਚਰਨਾਂ ਉਪਰ 'ਜਿੱਤ ਦੇ ਚਿੰਨ੍ਹ' ਪ੍ਰਤੱਖ ਦਿਖਾਈ ਦੇਂਦੇ ਹਨ। ਉਹਨੂੰ ਸਵੇਰੇ ਪਹਿਲੋਂ ਆਰਤੀ ਕਰਕੇ ਜਗਾਉਂਦੇ ਹਨ ਅਤੇ ਆਰਤੀ ਕਰਕੇ ਸੁਆਂਦੇ ਹਨ। ਪ੍ਰਭਾਤ ਸਮੇਂ ਵਾਜੰਤ੍ਰੀ ਵਾਜੇ ਵਜਾਉਂਦੇ ਹਨ। ਸਭਾ ਮੰਡਪ ਵਿਚ 'ਕੀਰਤਨ ਦੀਆਂ ਉੱਚੀਆਂ ਸੁਰਾਂ' ਸੁਣਾਈ ਦੇਂਦੀਆਂ ਹਨ। ਉਹਨੂੰ ਚੰਦਨ ਦਾ ਟਿੱਕਾ ਲਾਇਆ ਜਾਂਦਾ ਹੈ ਅਤੇ ਉਹ ਸੋਨੇ ਦੇ ਪਲੰਘ ਉਪਰ ਸੌਂਦਾ ਹੈ।

ਮਰਾਠੀ ਰਚਨਾ ਵਾਂਗ ਹਿੰਦੀ ਰਚਨਾ ਵਿਚ ਵੀ ਦੇਵਤਾ ਦਾ ਸਰੂਪ ਅਤੇ ਦੇਵਤਾ ਬਾਰੇ ਇਹੋ ਜਿਹੇ ਹੀ ਵਿਚਾਰ ਮਿਲਦੇ ਹਨ। ਪਰ ਇਹਪੇ ਵਿਚ ਇਕ ਅੰਤਰ ਬਹੁਤ ਮਹੱਤਵਪੂਰਣ ਸਮਝਿਆ ਜਾਂਦਾ ਹੈ। ਹਿੰਦੀ ਰਚਨਾ ਕਰਨ ਵਾਲਾ ਨਾਮਦੇਵ ਸਰਗੁਣ ਨਾਲੋਂ ਨਿਰਗੁਣ ਵਿਚਾਰ ਵਧੇਰੇ ਰਖਦਾ ਹੈ। ਸੌ ਮਣ ਭਾਰ ਰੱਖਣ ਵਾਲਾ ਜਿਵੇਂ ਸੂਤ੍ਰ ਇਕ ਏ ਇੰਜ ਹੀ ਦੇਵਤਾ ਵੀ[1] ਇੱਕੋ ਹੈ। ਜਿਵੇਂ ਉਡਣ ਵਾਲੇ ਪੰਛੀਆਂ ਦੇ ਰਸਤੇ ਦਾ ਪਤਾ ਨਹੀਂ ਲਗਦਾ ਜਾਂ ਜਲ-ਜੀਵਾਂ ਦੇ ਮਾਰਗ ਦਾ ਪਤਾ ਨਹੀਂ ਲਗਦਾ ਤਿਵੇਂ ਦੇਵਤਾ[2] ਦਾ ਘਰ ਕੱਛੂ ਉੱਪਰ ਹੈ। ਉਹ ਸੱਪ ਦੀ ਸੇਜ ਉਪਰ ਸੌਂਦਾ ਹੈ। ਉਹਦੇ ਨਹੁੰਆਂ 'ਚੋਂ ਗੰਗਾ ਨਿਕਲੀ ਏ। ਇਸ ਪ੍ਰਕਾਰ ਦਾ ਦੇਵਤਾ ਦਾ ਵਰਣਨ ਹਿੰਦੀ ਰਚਨਾ ਵਿਚ ਮਿਲਦਾ ਹੈ। ਦੇਵਤਾ ਨੂੰ ਅਗਿਆਨਤਾ ਦਾ ਕੁਲਹਾੜਾ, ਅਨੰਦ ਦਾ ਰਸਤਾ ਜਾਂ ਪ੍ਰੇਮ ਦਾ ਪੁਤਲਾ ਵੀ ਕਿਹਾ ਗਿਆ ਹੈ। ਨਾਮਦੇਵ ਦੀ ਜਿਹੜੀ ਹਿੰਦੀ ਰਚਨਾ ਮਿਲਦੀ ਏ ਉਸ ਰਚਨਾ ਵਿਚ ਤੇ ਮਰਾਠੀ ਰਚਨਾ ਵਿਚ ਭਗਤੀ ਬਾਰੇ ਇਕੋ ਜਿਹੇ ਵਿਚਾਰ ਹਨ। ਪ੍ਰਾਪਤ ਹਿੰਦੀ ਰਚਨਾ ਵਿਚ ਮੂਰਤੀ ਨਾਲੋਂ ਅੰਮ੍ਰਿਤ ਵਲ ਵਧੇਰੇ ਝੁਕਾ ਦਿਖਾਈ ਦੇਂਦਾ ਹੈ। ਪ੍ਰਾਪਤ ਹਿੰਦੀ ਰਚਨਾ ਵਿਚ ਨਾਮਦੇਵ ਦੇ ਸਾਰੇ ਮਰਾਠੀ

1. ਸੂਤ ਇਕ ਸੋ ਮਣ ਜਿਵੇਂ ਓਤ ਪੋਤ ਪ੍ਰਭੁ ਸੋਈ (ਝ: ਪ: ਕ: 2)
2. ਜਿਵੇਂ ਆਕਾਸ਼ ਵਿਚ ਪੰਛੀਆ ਦੀ ਖੋਜ ਨਹੀਂ ਕੀਤੀ ਜਾ ਸਕਦੀ।
ਤਿਵੇਂ ਜਲ ਵਿਚ ਮੱਛੀ ਦੇ ਮਾਰਗ ਦਾ ਪਤਾ ਨਹੀਂ ਲਗਦਾ। (ਙ: ਪ੍ਰ: 528)

ਅਭੰਗਾਂ ਦਾ ਰਸ ਨਹੀਂ ਮਿਲਦਾ, ਇਹ ਕੁਝ ਠੀਕ ਨਹੀਂ । ਮਰਾਠੀ ਰਚਨਾ ਵਿਚ ਦੇਵਤਾ ਅਤੇ ਨਾਮਦੇਵ 'ਬਚਪਨ ਦੇ ਮਿੱਤ੍ਰ' ਜਾਪਦੇ ਹਨ । ਉਹ ਇਕ ਦੂਜੇ ਨਾਲ ਖੇਡਦੇ ਹਨ, ਗੁੱਸੇ ਹੁੰਦੇ ਹਨ, ਲੜਦੇ ਭਿੜਦੇ ਹਨ, ਪਰ ਮਿੱਤ੍ਰਤਾ ਨਹੀਂ ਛੱਡਦੇ । ਕਦੇ ਕਦੇ ਨਾਮਦੇਵ ਬੱਚਾ ਬਣ ਜਾਂਦਾ ਹੈ । ਉਹ ਬੱਚਿਆਂ ਵਾਕਰ ਅੜੀਆਂ ਕਰਦਾ ਹੈ । ਤਦ ਦੇਵਤਾ ਉਸ ਨੂੰ ਆਖਦਾ ਹੈ, 'ਰੁਸਣਾ ਛੱਡ ਮੇਰੇ ਨਾਮੇ, ਝੱਲਿਆ !' ਹਿੰਦੀ ਰਚਨਾ ਵਿਚ ਇਕ ਹੋਰ ਵੀ ਮਹੱਤਵਪੂਰਣ ਅੰਤਰ ਹੈ । ਬਾਲ ਕ੍ਰੀੜਾ ਨੂੰ ਛੱਡ ਕੇ ਹੋਰ ਕਿਧਰੇ ਵੀ ਦੇਵਤਾ ਅਤੇ ਭਗਤ ਦੇ ਰਿਸ਼ਤੇ ਬਾਰੇ ਜ਼ਿਕਰ ਨਹੀਂ ਮਿਲਦਾ । ਮਾਂ ਪਾਪ, ਮਿੱਤ੍ਰ ਜਾਂ ਸਹੁਰੇ ਆਦਿ ਦਾ ਕੋਈ ਰਿਸ਼ਤਾ ਨਹੀਂ ਉਲੀਕਿਆ ਗਿਆ । ਹਿੰਦੀ ਰਚਨਾ ਭਾਵੇਂ ਥੋੜ੍ਹੀ ਹੈ, ਪਰ ਇਹਦੇ ਵਿਚ ਪਿਆਰ[1] ਦੇ ਰਿਸ਼ਤੇ ਨਾਤਿਆਂ ਦਾ ਜ਼ਿਕਰ ਮਿਲਦਾ ਹੈ । ਰਾਮ ਮੇਰੇ ਪਤੀ ਹਨ । ਮੈਂ ਹਾਰ ਸ਼ਿੰਗਾਰ ਕਰਕੇ ਉਹਦੇ ਨਾਲ ਪਿਆਰ ਦੀਆਂ ਗੱਲਾਂ ਕਰਦੀ ਹਾਂ । ਨਾਮਦੇਵ ਇਹ ਵੀ ਕਹਿੰਦਾ ਹੈ ਕਿ ਮੇਰੇ ਤਨ ਮਨ ਦਾ ਸੰਜੋਗ[2] ਰਾਮ ਹੈ । ਉੱਤਰ ਭਾਰਤ ਵਿਚ ਸ਼ਿੰਗਾਰ ਭਗਤੀ ਦਾ ਵਰਣਨ ਕਿਤੇ ਕਿਤੇ ਮਰਾਠੀ ਸੰਤਾਂ ਨੇ ਕੀਤਾ ਹੈ ।

ਨਾਮਦੇਵ ਦਾ ਪ੍ਰਮੁਖ ਦੇਵਤਾ ਵਿੱਠਲ, ਵਿਸ਼ਨੂ ਜਾਂ ਕ੍ਰਿਸ਼ਣ ਸੀ । ਇਹਦੇ ਨਾਲ ਹੀ ਉਹਦੇ ਅਭੰਗਾਂ ਵਿਚ ਰਾਮ, ਸ਼ਿਵ ਅਤੇ ਗਣਪਤੀ ਆਦਿ ਦੇਵਤਿਆਂ ਦਾ ਵਰਣਨ ਵੀ ਮਿਲਦਾ ਹੈ । ਪਰ ਇਕ ਹੋਰ ਰਵਾਇਤ ਵੀ ਪ੍ਰਚੱਲਤ ਹੈ । ਇਨਸਾਨ ਦੇਵਤਿਆਂ ਤੋਂ ਛੋਟੇ ਹਨ, ਪਰ ਕਿਸੇ ਘਟ ਅਗਿਆਤ ਸ਼ਕਤੀ ਨੇ ਦੇਵਤਿਆਂ ਨੂੰ ਪੈਦਾ ਕੀਤਾ । ਨਾਮਦੇਵ ਦਾ ਸਮਾਂ ਸ਼ਰਧਾ ਦਾ ਸਮਾਂ ਹੋਣ ਕਰਕੇ ਦੇਵਤਿਆ ਦੇ ਮੰਦਰ ਵਧਦੇ ਗਏ । ਨਾਮਦੇਵ ਨੇ ਅਧੂਰੇ ਦੇਵਤਿਆਂ ਦੀ ਭਗਤੀ ਨਹੀਂ ਕੀਤੀ । ਉਹਨੇ ਅਜਿਹਾ ਕਰਨ ਵਾਲਿਆਂ ਦੀ ਤਿੱਖੇ ਸ਼ਬਦਾਂ ਵਿਚ ਆਲੋਚਨਾ ਕੀਤੀ ਹੈ, 'ਇਹੋ ਜਿਹੇ ਦੇਵਤੇ ਮੱਥੇ ਟਿੱਕੇ ਲਾ ਕੇ ਭੋਲੇ ਭਾਲੇ ਭਗਤਾਂ ਨੂੰ ਲੁੱਟਦੇ ਰਹੇ ।' ਉਹ ਅੱਗੇ ਹੋਰ ਕਹਿੰਦਾ ਹੈ, 'ਇਹੋ ਜਿਹੇ ਦੇਵਤਿਆਂ ਤੋਂ ਬਚਾਈਂ, ਰੱਬਾ ! ਇਹੋ ਜਿਹੇ ਦੇਵਤਿਆਂ ਨੂੰ ਨਮਸਕਾਰ ਹੈ । ਇਹੋ ਜਿਹੇ ਦੇਵਤਿਆਂ ਦੀ ਭਗਤੀ ਨਾ ਕਰੋ । ਉਹਨੇ ਇਹ ਵੀ ਲਿਖਿਆ ਹੈ, 'ਅੰਤ ਸਮੇਂ ਇਹੋ ਜਿਹੇ ਦੇਵਤੇ ਮੁਕਤੀ ਦਾ ਰਸਤਾ ਨਹੀਂ ਦਿਖਾ ਸਕਦੇ । ਧਾਤ ਦੀਆਂ ਮੂਰਤੀਆਂ ਦੀ ਰਸਮੀ ਪੂਜਾ ਅਤੇ ਦੁਖ ਸਮੇਂ ਉਹਨਾਂ ਨੂੰ ਵੇਚ ਕੇ ਢਿੱਡ ਭਰਨ ਦੇ ਇੱਕੋ ਹੀ ਅਰਥ

---

1. ਜਿਉਂ ਤਰਣੀ ਕਉ ਕੰਤ ਵਾਲਹਾ । ਜਿਉ ਮੇਰੇ ਮਨ ਰਾਮਈਆ (ਪਦ 14 ਝ)
2. ਮੈਂ ਬਉਰੀ ਮੇਰਾ ਰਾਮ ਭਤਾਰੁ । ਰਚਿ ਰਚਿ ਤਾਕਉ ਕਰਉ ਸਿੰਗਾਰੁ ।
ਭਲੇ ਨਿੰਦਉ ਭਲੇ ਨਿੰਦਉ ਭਲੇ ਨਿੰਦਉ । ਲੋਗੁ ਤਨ ਮਨ ਰਾਮ ਪਿਆਰੇ ਜੋਗੁ ॥
(ਪਦ 41 ਝ)

ਹਨ । ਇਸ ਤੋਂ ਨਾਮਦੇਵ ਦਾ ਦੇਵਤਾ ਬਾਰੇ ਸੰਕਲਪ ਇਕ ਹੋਰ ਪਹਿਲੂ ਤੋਂ ਸਪੱਸ਼ਟ ਹੁੰਦਾ ਹੈ । ਦੇਵਤਿਆਂ ਬਾਰੇ ਨਾਮਦੇਵ ਦੀ ਕਲਪਨਾ ਸੰਕੀਰਣ ਨਹੀਂ । ਸ਼ਿਵ ਅਤੇ ਵਿਸ਼ਣੂ ਦੇ ਸੰਘਰਸ਼ ਦੇ ਸਮੇਂ ਨਾਮਦੇਵ ਨੇ ਦੇਵਤਿਆਂ ਬਾਰੇ ਉਦਾਰਤਾ ਹੀ ਪ੍ਰਗਟ ਕੀਤੀ ਹੈ । ਉਹ ਕਹਿੰਦੇ ਹਨ—'ਸ਼ਿਵ ਦੀ ਪੂਜਾ ਕੀਤੀ ਤਾਂ ਸ਼ਿਵ ਹੋ ਜਾਓਗੇ, ਵਿਸ਼ਣੂ ਦੀ ਪੂਜਾ ਕੀਤੀ ਤਾਂ ਵਿਸ਼ਣੂ ਹੋ ਜਾਓਗੇ ।' ਦੇਵਤਿਆਂ ਬਾਰੇ ਇਹ ਸਾਫ਼ ਉਦਾਰਤਾ ਹੈ । ਮਨੋਵਿਗਿਆਨੀਆਂ ਦਾ ਅੱਜ ਵੀ ਇਹੋ ਵਿਚਾਰ ਹੈ ਕਿ ਜਿਵੇਂ ਸੋਚੋਗੇ ਉਵੇਂ ਹੀ ਚਿੰਤਕ ਦਾ ਰੂਪ ਬਣ ਜਾਵੇਗਾ । ਭਗਤੀ ਕਾਲ ਵਿਚ ਨਾਮਦੇਵ ਨੇ ਉੱਚੇ ਆਦਰਸ਼ ਦੇ ਨਾਲ ਨਾਲ ਮਨੋਵਿਗਿਆਨ ਦੇ ਗਿਆਨ ਦਾ ਵੀ ਇਕ ਨਮੂਨਾ ਪੇਸ਼ ਕੀਤਾ ਹੈ ।

ਦੇਵਤਾ ਦੀ ਪ੍ਰਾਪਤੀ ਯੋਗ ਕ੍ਰਿਆ ਦੁਆਰਾ ਹੁੰਦੀ ਹੈ । ਉਹ ਗਿਆਨ ਯੋਗ, ਕਰਮ ਯੋਗ ਜਾਂ ਭਗਤੀ ਯੋਗ ਹੁੰਦਾ ਹੈ । ਨਾਮਦੇਵ ਨੇ ਕਿਹੜੀ ਸਾਧਨਾ ਨੂੰ ਅਪਣਾਇਆ ? ਉਸ ਸਾਧਨਾ ਬਾਰੇ ਉਹਦੇ ਕੀ ਵਿਚਾਰ ਸਨ ? ਇਹ ਕੁਝ ਦੇਖਣਾ, ਇਸ ਤੋਂ ਪਿਛੋਂ, ਉਚਿਤ ਹੋਵੇਗਾ ।



# ਭਗਤੀ ਦੀ ਸਤਰੰਗੀ ਪੀਂਘ

ਇਹ ਆਮ ਵਿਚਾਰ ਹੈ ਕਿ ਗਿਆਨਦੇਵ ਇਕ ਜੋਗੀ ਸਨ। ਉਹ ਗਿਆਨ-ਜੋਗੀ ਸਨ ਅਤੇ ਹਠ-ਜੋਗੀ ਵੀ। ਪਰ ਨਾਮਦੇਵ ਕੇਵਲ ਇਕ ਭਗਤ ਸੀ। ਦੋਹਾਂ ਦੀ ਮਿਤ੍ਰਤਾ ਵਿਚ ਫੁੱਲਾਂ ਦੀਆਂ ਪੱਤੀਆਂ ਵਰਗੀ ਕੋਮਲਤਾ ਸੀ। ਭਗਤੀ ਦੇ ਪ੍ਰਸੰਗ ਵਿਚ ਕਈ ਉਪ-ਭਾਵਕ ਵਿਦਵਾਨ ਨਾਮਦੇਵ ਨੂੰ ਗਿਆਨਦੇਵ ਦਾ ਭਗਤ ਕਹਿੰਦੇ ਹਨ; ਇੰਜ ਉਹ ਭਗਤੀ ਦੇ ਮਹੱਤਵ ਅਤੇ ਮਹਾਤਮ ਨੂੰ ਅੱਖੋਂ ਪਰੋਖੇ ਕਰ ਦੇਂਦੇ ਹਨ। ਕੁਝ ਵਿਦਵਾਨ ਇਹ ਸਮਝਦੇ ਹਨ ਕਿ ਨਾਮਦੇਵ ਸਰਗੁਣ ਭਗਤ ਸਨ। ਉੱਤਰ ਭਾਰਤ ਵਿਚ ਇਹ ਮੱਤ ਪ੍ਰਚੱਲਤ ਹੈ ਕਿ ਨਾਮਦੇਵ ਨਿਰਗੁਣ[1] ਭਗਤੀ ਦਾ ਪ੍ਰਚਾਰ ਕਰਦੇ ਸਨ। ਇਹਨਾਂ ਵਾਦਾਂ ਵਿਵਾਦਾਂ ਨੂੰ ਛੱਡ ਕੇ ਜਿਹੜੀ ਗੱਲ ਠੀਕ ਆਖੀ ਜਾ ਸਕਦੀ ਹੈ, ਉਹ ਨਾਮਦੇਵ ਦਾ ਭਗਤੀ ਮਾਰਗ ਹੈ। ਨਾਮਦੇਵ ਮਹਾਰਾਸ਼ਟਰ ਤੋਂ ਭਗਤੀ ਪ੍ਰੰਪਰਾ ਨੂੰ ਪੰਜਾਬ ਵਿਚ ਲੈ ਗਏ, ਇਹ ਕੁਝ ਸੱਚ ਹੀ ਆਖਿਆ ਜਾਂਦਾ ਹੈ।

ਨਾਮਦੇਵ ਦੀ ਭਗਤੀ ਦਾ ਸਰੂਪ ਪ੍ਰੰਪਰਾਗਤ ਸੀ। ਨੌਂ ਪ੍ਰਕਾਰ ਦੀ ਭਗਤੀ ਵਿਚ ਆਉਣ ਵਾਲਾ ਸਿਮਰਣ, ਮਨਨ ਅਤੇ ਨਾਮ ਸਿਮਰਣ ਆਦਿ ਦੇ ਦਰਸ਼ਨ ਨਾਮਦੇਵ ਦੇ ਅਭੰਗਾਂ ਵਿਚ ਹੁੰਦੇ ਹਨ। ਭਗਤੀ ਵਿਚ ਜਿਹੜੇ ਸ਼ਰਧਾ ਦੇ ਸਥਾਨ ਹਨ ਉਹਨਾਂ ਦਾ ਗੁਣਗਾਨ ਨਾਮਦੇਵ ਨੇ ਕੀਤਾ ਹੈ। ਭਗਤੀ ਸਾਧਨਾ ਵਿਚ ਤੁਲਸੀ ਦਾ ਮਹੱਤਵ ਅਸਾਧਾਰਣ ਹੈ। ਵਿਸ਼ਨੂ ਜਾਂ ਵਿੱਠਲ ਇਹਨਾਂ ਸਾਰਿਆਂ ਨੇ ਤੁਲਸੀ ਦੇ ਪੱਤਿਆਂ ਦੀ ਮਾਲਾ ਗਲ ਵਿਚ ਪਾ ਰੱਖੀ ਸੀ।

'ਜਿਨ੍ਹਾਂ ਦੇ ਘਰ ਤੁਲਸੀ-ਰਹਿਤ ਹਨ। ਉਹ ਸਭ ਦੁਰਾਚਾਰੀ ਹਨ।' (ਅ: ਕ੍ਰ: 603) ਇਸ ਪ੍ਰਕਾਰ ਦਾ ਅਭਾਵਾਤਮਕ ਵਰਣਨ ਉਹਨਾਂ ਨੇ ਕੀਤਾ ਹੈ। ਪਰ ਤੁਲਸੀ-ਪ੍ਰੇਮ ਦਾ ਭਾਵਾਤਮਕ ਵਰਣਨ ਵੀ ਨਾਮਦੇਵ ਨੇ ਸੁਹਣੀ ਤਰ੍ਹਾਂ ਕੀਤਾ ਹੈ।

ਤੁਲਸੀ ਪਿਆਰੀ ਬਿੰਦਰਾਬਣ ਦੀ। ਜਿਹੜੀ ਕਰਦੀ ਪ੍ਰਦੱਖਣਾ।
ਅੰਤਕਾਲ ਹੋਵੇ ਸਿਮਰਣ। ਜਨਮ ਮਰਣ ਨਹੀਂ ਨਾਮਾ ਆਖੇ।

---

1. ਸ਼੍ਰੀ ਗ: ਵਿ: ਕਵਿਟਕਰ।

ਭਗਤੀ ਮੁਕਤੀ ਵਲ ਜਾਣ ਦਾ ਸੌਖਾ ਰਸਤਾ ਹੈ। ਇਹੋ ਜਿਹੀ ਭਗਤੀ ਦੇ ਅਨੇਕਾਂ ਰੂਪਾਂ ਦਾ ਨਾਮਦੇਵ ਨੇ ਅਤਿਅੰਤ ਤੀਬਰਤਾ ਨਾਲ ਵਰਣਨ ਕੀਤਾ ਹੈ। ਨਾਮਦੇਵ ਭਗਤੀ ਮਾਰਗ ਦੀ ਚਰਚਾ ਕਰਦਾ ਹੋਇਆ ਦੂਜੇ ਮਾਰਗਾਂ ਦੇ ਬਿਖੜੇ ਰਸਤਿਆਂ ਬਾਰੇ ਦਸਦਾ ਹੈ। ਕਈ ਵਾਰੀ ਭਗਤੀ ਦਾ ਸੌਖਾ ਮਾਰਗ ਦਸਦੇ ਹੋਇਆਂ ਉਹ 'ਕਰਮਾਂ ਧਰਮਾਂ ਦੇ ਸਾਰੇ' ਹੀ ਵਿਸਥਾਰਾਂ ਬਾਰੇ ਅਵਿਸ਼ਵਾਸ ਪ੍ਰਗਟ ਕਰਦਾ ਹੈ। ਨਾਮਦੇਵ ਯੋਗ ਅਭਿਆਸ ਦਾ ਉੱਕਾ ਹੀ ਵਿਰੋਧ ਕਰਦਾ ਹੈ। ਈਸ਼ਵਰ ਦੀ ਪ੍ਰਾਪਤੀ ਲਈ ਕੇਵਲ ਗ੍ਰੰਥਾਂ ਦੀ ਰਚਨਾ ਉਪਯੋਗੀ ਨਹੀਂ, ਉਹ ਇਹ ਵੀ ਕਹਿੰਦਾ ਹੈ। ਨਾਮਦੇਵ ਦੇ ਭਗਤੀ ਮਾਰਗ ਨੂੰ ਆਲੋਚਕਾਂ ਨੇ 'ਨਾਮਵੇਦ'[1] ਦਾ ਨਾਂ ਦਿੱਤਾ ਹੈ। ਨੌਂ[2] ਪ੍ਰਕਾਰ ਦੀ ਭਗਤੀ ਦੇ ਸਾਰੇ ਅੰਗ ਉਹਦੀ ਲਿਖਤ ਵਿਚ ਮਿਲਦੇ ਹਨ। ਨਾਮਦੇਵ ਦੀ ਇਹੋ ਜਿਹੀ ਕਵਿਤਾ ਬਾਲਕ੍ਰੀੜਾ ਅਤੇ ਫੁਟਕਲ ਅਭੰਗਾਂ ਵਿਚ ਮਿਲਦੀ ਹੈ। 'ਤੀਰਥਾਵਲੀ', ਜਿਸ ਬਾਰੇ ਨਾਮਦੇਵ ਦੀ ਰਚਨਾ ਹੋਣ ਦਾ ਸ਼ੱਕ ਕੀਤਾ ਜਾਂਦਾ ਹੈ, ਵਿਚ ਵੀ ਸੰਵਾਦ ਰੂਪ ਵਿਚ ਭਗਤੀ ਦਾ ਜ਼ਿਕਰ ਮਿਲਦਾ ਹੈ। ਇਸ ਪੁਸਤਕ ਵਿਚ ਤੀਰਥਾਵਲੀ ਦਾ ਇਸ ਪ੍ਰਸੰਗ ਵਿਚ ਉਪਯੋਗ ਨਹੀਂ ਕੀਤਾ ਗਿਆ। ਨਾਦ-ਮਸਤ ਹਰਨੀ ਜਿਵੇਂ ਆਪਣੇ ਆਪ ਨੂੰ ਭੁਲ ਜਾਂਦੀ ਹੈ ਤਿਵੇਂ ਮਸਤ ਹੋ ਕੇ ਈਸ਼ਵਰ ਦਾ ਗੁਣਗਾਨ ਸੁਣੋ। ਕੀਰਤਨ ਸਮੇਂ ਪਰਮੇਸ਼ਰ ਦੀ ਭਗਤੀ ਵਿਚ ਮਸਤ ਹੋ ਜਾਓ। ਸੰਤਾਂ ਦੀ ਬਾਣੀ ਸੁਣ ਕੇ ਮਨ ਵਿਚੋਂ ਹੰਕਾਰ ਖ਼ਤਮ ਹੁੰਦਾ ਹੈ ਅਤੇ ਨਿਮਰਤਾ ਆਉਂਦੀ ਹੈ, ਇਹ ਕੁਝ ਨਾਮਦੇਵ ਨੇ ਵਾਰ-ਵਾਰ ਲਿਖਿਆ ਹੈ। ਇਸ ਤੋਂ ਪਿੱਛੋਂ ਤੇਰੇ ਚਰਨਾਂ ਦਾ ਆਸਰਾ ਨਹੀਂ ਛੱਡਾਂਗਾ। ਦੇਵਤਾ ਦੇ ਚਰਨਾਂ ਨਾਲ ਆਪਣੇ ਮਨ ਦੀ ਗੰਢ ਮਾਰ ਲਈ ਹੈ। ਜੇ ਮੁੜ ਮੁੜ ਜਨਮ ਮਿਲਿਆ ਤਾਂ ਵੀ ਇਹਨਾਂ ਚਰਨਾਂ ਦੀ ਸੇਵਾ ਕਰਾਂਗਾ। ਇਸ ਪ੍ਰਕਾਰ 'ਪਾਦਸੇਵਨ' ਦਾ ਜ਼ਿਕਰ ਮਿਲਦਾ ਹੈ। ਦੇਵਤਾ ਦੀ ਸ਼ਰਨ ਲੈਣੀ ਚਾਹੀਦੀ ਹੈ। ਉਹਦੇ ਧਿਆਨ ਵਿਚ ਲੀਨ ਹੋ ਜਾਣਾ ਚਾਹੀਦਾ ਹੈ। ਸਾਡੇ ਤੋਂ ਪਹਿਲਾਂ ਜਿਨ੍ਹਾਂ ਦਾ ਉਧਾਰ ਉਸ ਨੇ ਕੀਤਾ ਹੈ, ਉਹ ਉਸ ਨੂੰ ਯਾਦ ਕਰਦੇ ਹਨ। ਅਸੀਂ 'ਦਾਸ' ਹਾਂ, ਸਾਨੂੰ 'ਉਦਾਸ' ਨਾ ਕਰੋ। 'ਦਾਸ' ਦਾ ਇਹੋ ਜਿਹਾ ਚਿਤ੍ਰਣ ਨਾਮਦੇਵ ਦੀ ਕਵਿਤਾ ਵਿਚ ਮਿਲਦਾ ਹੈ। ਪਰਮੇਸ਼ਰ ਸਾਡਾ ਪਿਤਾ, ਮਾਤਾ, ਭਰਾ, ਭੈਣ ਅਤੇ ਸਭ ਕੁਝ ਹੀ ਹੈ, ਇੰਜ 'ਸਖਾ' ਦਾ ਚਿਤ੍ਰਣ ਕੀਤਾ ਹੈ। ਸਭ ਤੋਂ ਸ੍ਰੇਸ਼ਟ ਭਗਤੀ ਵਿਚ 'ਆਤਮ ਨਿਵੇਦਨ' ਹੈ ਅਤੇ ਮਰਾਠੀ ਸੰਤ ਬਾਣੀ ਵਿਚ ਇਹ ਅਜੋੜ ਹੈ। ਅਸਾਨੂੰ ਸੁਖੀ ਦੇਵਤਾ ਦਾ ਨਾਂ ਹੀ ਨਹੀਂ ਆਉਂਦਾ, ਇਸੇ ਲਈ ਅਸੀਂ ਦੁਖੀ ਹਾਂ, ਅਸਾਨੂੰ ਮੁਕਤੀ ਨਹੀਂ ਮਿਲਣੀ, ਇਹ ਕੇਵਲ ਦੇਵਤਾ ਨੂੰ ਪ੍ਰਾਪਤ

1. ਡਾ: ਹੇ: ਵਿ: ਇਨਾਮਦਾਰ।
2. ਸ੍ਰਵਣ, ਕੀਰਤਨ, ਸਿਮਰਣ, ਪਾਦਸੇਵਨ, ਅਰਚਨ, ਵੰਦਨ, ਦਾਸ, ਸਖਾ ਅਤੇ ਆਤਮ ਨਿਵੇਦਨ।

ਹੈ । ਇਸੇ ਲਈ ਅਸਾਨੂੰ ਅਨੇਕਾਂ ਜੂਨਾ ਵਿਚ ਭਟਕਣਾ ਪੈਣਾ ਹੈ । ਸੰਸਾਰ ਸਭ ਨੂੰ ਖਾ ਜਾਣ ਵਾਲੀ ਅਗਨੀ ਹੈ । ਕਾਮ ਕ੍ਰੋਧ ਆਦਿ ਛੱਡ ਕੇ ਹੀ ਤੁਸੀਂ ਸੰਸਾਰ-ਸਾਗਰ ਤੋਂ ਪਾਰ ਹੋ ਸਕਦੇ ਹੋ । ਸੰਸਾਰ ਅਰਥਹੀਣ ਹੈ । ਸਰੀਰ ਨੂੰ ਕਾਲ ਨੇ ਖਾ ਲੈਣਾ ਹੈ । ਇਸ ਪ੍ਰਕਾਰ 'ਆਤਮ ਨਿਵੇਦਨ' ਦੇ ਬਾਗ ਦੇ ਫੁੱਲਾਂ ਦਾ ਚਿੱਤ੍ਰ ਨਾਮਦੇਵ ਨੇ ਪੇਸ਼ ਕੀਤਾ ਹੈ । ਇੰਜ ਆਤਮ ਪ੍ਰਾਪਤੀ ਤੋਂ ਪਿਛੋਂ ਚਿੰਤਨ ਤੇ ਚਿੰਤਨ ਵਿਚ ਸੱਚੀ ਸ਼ਾਂਤੀ ਮਿਲਦੀ ਹੈ । ਅਖੰਡ ਆਤਮ ਦਵਾਰੇ ਦਾ ਵਿਚਾਰ ਹੀ ਸ੍ਰੇਸ਼ਟ 'ਮਨਨ' ਹੈ; ਇਹਦੀ ਕਲਪਨਾ ਵੀ ਭਗਤੀ ਵਰਣਨ ਦੁਆਰਾ ਮਿਲਦੀ ਹੈ । ਇਸ ਨੌਂ ਪ੍ਰਕਾਰ ਦੀ ਭਗਤੀ ਦੇ ਆਚਰਣ ਦੁਆਰਾ, 'ਜਿਧਰ ਦੇਖੋ ਉਧਰ ਹੀ ਚਤਰਭੁਜ ਨਤਨਾਰੀ' (ਅ: ਕ੍ਰ: 1097) ਦੀ ਅਲੌਕਿਕ ਅਵਸਥਾ ਪ੍ਰਾਪਤ ਹੁੰਦੀ ਹੈ । ਦੇਵਤਾ ਦਾ ਧਿਆਨ ਹੀ ਮੰਤਰਾਂ ਦਾ ਜਾਪ ਹੈ । ਇਸ ਭਗਤੀ ਦੁਆਰਾ ਇਹ ਮੰਗ ਮੰਗੀ ਗਈ ਹੈ, 'ਭਗਤੀ ਨਾਲ ਸੁਖ ਮਿਲੇ ਤੇਰੇ ਦਵਾਰੇ ਆਵਾਂ; ਨਹੀਂ ਤਾਂ ਤੇਰੇ ਦਰ ਜੇ ਫਿਟਕਾਰਿਆ ਗਿਆ ਤਾਂ ਕੁੱਤਾ ਬਣਨਾ ਪਵੇਗਾ, ਪਖੰਡ ਕਰਨ ਨਾਲ ਪੰਛੀ ਬਣਨਾ ਪਵੇਗਾ ਜਾਂ ਪੱਥਰ[1] । ਭਗਤੀ ਮਾਰਗ ਵਿਚ ਜ਼ਾਤਪਾਤ ਦਾ ਭੇਦ ਉਚਿਤ ਨਹੀਂ । ਨਾਮਦੇਵ ਨੇ 'ਜ਼ਾਤੀ ਵਰਣ' ਬਾਰੇ ਸਾਫ਼ ਸ਼ਬਦਾਂ ਵਿਚ ਲਿਖਿਆ ਹੈ । ਭਗਤੀ ਦੀਆਂ ਵੱਖੋ ਵੱਖ ਅਵਸਥਾਵਾਂ ਦਾ ਜ਼ਿਕਰ ਨਾਮਦੇਵ ਨੇ ਭਲੀ ਪ੍ਰਕਾਰ ਕੀਤਾ ਹੈ । 'ਨਾਮ ਮਹਾਤਮ' ਇਸ ਭਗਤੀ ਦਾ ਮੂਲ ਕੇਂਦਰ ਹੈ ।

ਨਾਮਦੇਵ ਨੇ ਨਾਮ ਦੀ ਮਹਿਮਾ ਨੂੰ ਪੂਰਣ ਆਤਮ ਵਿਸ਼ਵਾਸ ਨਾਲ ਉਲੀਕਿਆ ਹੈ । ਨਾਮ ਦੀ ਮਹਿਮਾ ਬ੍ਰਹਮਾ ਨਹੀਂ ਜਾਣਦਾ[2] ਸੀ । ਵੇਦਾਂ[3] ਵਿਚ ਵੀ ਨਾਮ ਦੀ ਮਹਿਮਾ ਨਹੀਂ ਮਿਲਦੀ । ਮੁਕਤੀ ਪਦ ਦੀ ਪ੍ਰਾਪਤੀ ਦਾ ਦੂਜਾ ਕੋਈ ਸੌਖਾ ਮਾਰਗ[4] ਨਹੀਂ । ਵੇਦਾਂ ਵਾਕਰ ਪੁਰਾਣ ਵੀ ਇਸ ਪ੍ਰਸੰਗ ਵਿਚ ਵਧੇਰੇ ਲਾਭਦਾਇਕ ਨਹੀਂ । ਨਾਮ ਲੈਣ ਨਾਲ ਜਮਾਂ ਦਾ ਡਰ ਵੀ ਦੂਰ ਹੋ ਜਾਂਦਾ ਹੈ । ਜਮ ਨਾਮ[5] ਜਪਣ ਵਾਲਿਆਂ ਦੇ ਚਰਨ ਪਕੜਦਾ ਹੈ । ਰਾਮ ਦੁਆਰਾ ਪਾਪੀ ਵੀ ਤਰ ਜਾਂਦੇ ਹਨ । ਚਿਤ੍ਰਗੁਪਤ ਲੇਖਾ ਨਹੀਂ ਮੰਗ ਸਕਦਾ । ਬ੍ਰਹਮਾ ਭਗਤਾਂ ਦੀ ਪੂਜਾ ਕਰਨ ਲਈ ਖ਼ੁਦ ਸਾਮਗ੍ਰੀ ਲੈ ਕੇ

---

1. ਦੇਖੋ ! ਓ ਮਨੁੱਖ ਕਿਉਂ ਕਰਦੇ ਪਖੰਡ । ਉਹਦੇ ਦੁਆਰੇ ਢਹਿ ਕੇ ਇੰਜ ਕਰੋ ।
(ਅ: ਕ੍ਰ: 1894)
2. ਨਾਮ ਦੀ ਮਹਿਮਾ ਜਾਣੇ ਨਾ ਬ੍ਰਹਮਾ । (ਅ: ਕ੍ਰ: 834)
3. ਨਾਮ ਦੀ ਮਹਿਮਾ ਜਾਣੇ ਨਾ ਵੇਦ ਸ਼ਾਸਤ੍ਰ । (ਅ: ਕ੍ਰ: 846)
4. ਮੁਕਤੀ ਪਦ ਹੈ ਇਕ ਹਰੀ ਦਾ ਨਾਮ । (ਅ: ਕ੍ਰ: 817)
5. ਜਿਹੜਾ ਜਪਦਾ ਨਾਮ । ਉਸ ਦਾ ਬੰਦੀ ਜਮ । (ਅ: ਕ੍ਰ: 825)

ਆਉਂਦਾ ਹੈ । ਨਾਮ ਦੀ ਮਹਿਮਾ ਸੁਣਨ ਲਈ ਦੇਵਤਿਆਂ ਦੇ ਝੁੰਡਾਂ ਦੇ ਝੁੰਡ ਆਉਂਦੇ ਹਨ । ਨਾਮ ਦੀਆਂ ਵਿਸ਼ੇਸ਼ਤਾਵਾਂ ਅਸੰਖਾਂ ਹਨ । ਉਦਾਹਰਣ ਦੇ ਰੂਪ ਵਿਚ ਕਦੇ ਵੀ ਨਾਮ ਜਪਣਾ ਪੁੰਨਦਾਇਕ ਅਤੇ ਫਲਦਾਇਕ ਹੁੰਦਾ ਹੈ । ਵਿਆਹ ਹੋਣ ਤੋਂ ਲੈ ਕੇ ਦੇਹ ਦੇ ਅੰਤ ਸਮੇਂ ਤੀਕ ਕਿਤੇ ਵੀ ਨਾਮ ਦਾ ਉਚਾਰਣ ਕਰੋ । ਨਾਮ ਰੂਪੀ ਜਹਾਜ਼ ਹੀ ਭਵ-ਸਾਗਰ ਤੋਂ ਪਾਰ ਕਰ ਸਕਦਾ ਹੈ । ਨਾਮ ਦੇ ਕਾਰਣ ਜਨਮ ਮਰਨ ਦਾ ਚੱਕਰ ਮੁਕਦਾ ਹੈ । ਨਾਮ ਭਗਤੀ 'ਅਮੋਲਕ' ਅਤੇ 'ਪਵਿੱਤ੍ਰ' ਹੈ । ਭੋਲੇ ਭਾਲੇ ਨੌਜਵਾਨਾਂ ਲਈ ਨਾਮ ਹੀ ਉਪਯੋਗੀ ਹੈ । ਇਕ ਗਰਭਿਤ ਔਰਤ ਨੇ ਨਾਮ ਜਪਿਆ ਤਾਂ ਵਿੱਠਲ ਹੀ ਉਹਦੀ ਕੁਖੋਂ ਪੈਦਾ ਹੋ ਗਿਆ । ਨਾਮ ਅਕਹਿ ਸੁੱਖਾਂ ਦਾ ਇਕੋ ਇਕ ਦਾਰੂ ਹੈ । ਇਸ ਪ੍ਰਕਾਰ ਨਾਮਦੇਵ ਨੇ ਨਾਮ ਦੀ ਮਹਿਮਾ ਗਾਇਨ ਕੀਤੀ ਹੈ । ਇਹਦੇ ਟਾਕਰੇ ਤੇ ਦੂਜੇ ਸਾਧਨ ਕੁਝ ਵੀ ਨਹੀਂ । ਵਿਸ਼ੇਸ਼ ਕਰਕੇ ਕਲਜੁਗ ਵਿਚ ਨਾਮ ਹੀ ਇਕ ਧਰਮ ਹੈ, ਇਹ ਚੇਤੇ ਰਖਣਾ ਚਾਹੀਦਾ ਹੈ । ਨਾਮ ਲੈਣ ਵਾਲੇ ਸਾਧਕ ਨੂੰ ਰੱਬ ਵੀ ਭੁਲਾਂਦਾ ਨਹੀਂ; ਇਹਦਾ ਕਾਰਣ ਇਹ ਹੈ ਕਿ ਨਾਮ ਹੀ ਸਾਧਕ ਦੀ ਮਾਤਾ ਹੈ । ਅਜਿਹੇ ਸਾਧਕ ਦੇ ਮਨ ਵਿਚੋਂ ਦੂਈ ਦਾ ਨਾਸ਼ ਹੋ ਜਾਂਦਾ ਹੈ । ਕੀਰਤਨ ਦੁਆਰਾ ਨਾਮ ਗਾਇਨ ਸੁਣ ਕੇ ਦੇਵਤਾ ਵੀ ਪ੍ਰਸੰਨ ਹੋ ਜਾਂਦਾ ਹੈ । ਨਾਮ ਅਤੇ ਰੂਪ ਮੂਲ ਰੂਪ ਵਿਚ ਇੱਕੋ ਹੀ ਹਨ; ਇਸ ਪ੍ਰਕਾਰ ਦੇ ਨਾਮ ਦੀ ਭਗਤੀ ਬਾਰੇ ਪ੍ਰਪੱਕ ਵਿਚਾਰ ਨਾਮਦੇਵ ਦੇ ਅਭੰਗਾਂ ਵਿਚ ਮਿਲਦੇ ਹਨ । ਨਾਮ ਸੰਕੀਰਤਨ ਨੂੰ ਅਨੰਤ ਪ੍ਰਕਾਰ ਦਾ ਸਤਿਕਾਰ ਦੇਣ ਦੀ ਅਣਥੱਕ ਕੋਸ਼ਿਸ਼ ਨਾਮਦੇਵ ਨੇ ਕੀਤੀ ਹੈ । ਨਾਮ ਗਾਇਨ ਦਾ ਸਰੀਰ ਨਾਲ ਵੀ ਸੰਬੰਧ ਹੈ । ਸਰੀਰ ਦਾ ਬਿਆਨ ਕਰਦਿਆਂ ਨਾਮਦੇਵ ਨੇ ਅਤਿਅੰਤ ਉਦਾਰਤਾ ਵਿਖਾਈ ਹੈ । ਉਹ ਕਹਿੰਦਾ ਹੈ, 'ਹਰੀ ਕਥਾ ਸਰਵਣ' ਸੁਣਨ ਦੀਆਂ ਇੰਦਰੀਆਂ ਦੁਆਰਾ ਹੁੰਦੀ ਹੈ । ਇਹ ਸ਼ਕਤੀ ਕੇਸ਼ਵ ਨੇ ਦਿੱਤੀ ਹੈ । ਅੱਖਾਂ ਨਾਲ ਉਹਦਾ ਰੂਪ ਵੇਖਿਆ ਜਾਂਦਾ ਹੈ । ਹੱਥ ਪੂਜਾ ਕਰਨੀ ਮਿਤ੍ਰ ਬਣਾਉਂਦੇ ਹਨ । ਇਹ ਸਭ ਕੁਝ ਉਸ ਦੇਵਤਾ ਦਾ ਹੀ ਉਪਕਾਰ ਹੈ, ਪਰ ਮਨੁੱਖ ਮਾਤ੍ਰ ਇਹ ਕੁਝ ਭੁਲ ਜਾਂਦਾ ਹੈ ।' ਇਸ ਅਭੰਗ ਵਿਚ ਦਿਲ ਦੀ ਕਲਪਣਾ ਕੀਤੀ ਗਈ ਹੈ । ਇਹੋ ਜਿਹੇ ਰੂਪਕ ਹੋਰ ਵੀ ਮਿਲਦੇ ਹਨ । ਗਜਿੰਦਰ, ਪਿੰਗਲਾ, ਸੁਦਾਮਾ, ਧਰੂ, ਸੰਕਟ ਵਿਚ ਫਸੇ ਹੋਏ ਪਾਂਡੋ, ਵਿਭੀਖਣ, ਕਾਲ ਨੂੰ ਬੰਨ੍ਹਣ ਵਾਲਾ ਸ਼ੰਕਰ ਆਦਿ ਦੇ ਦ੍ਰਿਸ਼ਟਾਂਤ ਨਾਮ ਮਹਿਮਾ ਵਿਚ ਹੋਰ ਕਈ ਥਾਵਾਂ ਤੇ ਮਿਲਦੇ ਹਨ । ਨਾਮ ਮਹਿਮਾ ਭਾਗ ਵਿਚ ਧਾਰਮਿਕ ਚਿੰਤਨ ਅਤੇ ਦ੍ਰਿਸ਼ਟਾਂਤਾਂ ਨੂੰ ਜੇ ਇਕ ਨਜ਼ਰ ਵੇਖਿਆ ਜਾਵੇ ਤਾਂ ਭਾਗਵਤ ਗ੍ਰੰਥ ਦਾ ਪ੍ਰਭਾਵ ਨਾਮਦੇਵ ਉਤੇ ਸਪੱਸ਼ਟ ਰੂਪ ਵਿਚ ਵਿਖਾਈ ਦੇਂਦਾ ਹੈ । ਨਾਮਦੇਵ ਦੇ ਦ੍ਰਿਸ਼ਟਾਂਤ ਅਲੰਕਾਰਾਂ ਦਾ ਇਕ ਵਿਸ਼ੇਸ਼ ਰੰਗ ਵਿਖਾਈ ਦੇਂਦਾ ਹੈ । ਅਨੇਕਾਂ ਸੰਤ ਇਕੋ ਜਿਹੀ ਵਕਾਲਤ ਕਰਦੇ ਹੋਏ, ਉਹਦਾ ਵਰਣਨ

'ਪ੍ਰੇਮ ਦਾ ਸ਼ਕਰ ਕਹਿ ਕੇ ਕਰਦੇ ਹਨ । ਉਥੇ ਮਿੱਠਿਆਂ ਅੰਗੂਰਾਂ ਦੇ—ਨਾਮ ਦੇ ਗੁਛੇ ਲੱਗੇ ਹੁੰਦੇ ਹਨ । ਪ੍ਰੇਮ ਪੱਕੇ ਹੋਏ ਸੁੰਦਰ ਅੰਬ ਹਨ, ਇੰਜ ਪੰਢਰਪੁਰ ਖੇਤਰ ਵਿਚ ਜਾਣ ਦੀ ਇਛਿਆ ਅਤਿਅੰਤ ਕੋਸ਼ਲਤਾ ਪੂਰਵਕ ਪ੍ਰਗਟ ਕੀਤੀ ਹੈ । ਇਕ ਥਾਂ ਤੇ ਨਾਮ ਨੂੰ 'ਸੋਲਾਂ ਕਲਾਂ ਸੰਪੂਰਣ' ਕਿਹਾ ਹੈ । ਕਿਧਰੇ ਇਹਦੀ ਕਲਪਨਾ 'ਮੁਕਤੀ ਦਾ ਪੇਕਾ ਘਰ' ਕਹਿ ਕੇ ਕੀਤੀ ਹੈ । ਨਾਮ ਨੂੰ 'ਫਸਲ' ਵੀ ਕਿਹਾ ਹੈ । ਨਾਮਦੇਵ ਦੀ ਭਗਤੀ ਭਾਵ 'ਨਾਮਦੇਵ' ਦਾ ਇਹੋ ਜਿਹਾ ਸਰੂਪ ਹੈ । ਭਗਤੀ ਦਾ ਇਹ ਗੁਣਗਾਨ ਪ੍ਰਤੱਖ ਅਨੁਭਵ ਉਪਰ ਆਧਾਰਤ ਹੋਣ ਕਰਕੇ, ਜੀਵੰਤ ਅਤੇ ਮਿਠ ਬੋਲੜਾ ਹੈ । ਸਰੀਰ ਦੇ ਖੜੇ ਹੋਣ ਵਾਲੇ 'ਲੂੰ ਕੰਡੇ', ਦੇਵ ਚਰਣਾਂ ਦਾ 'ਆਲਿੰਗਨ', ਦੇਵਤਾ ਨੂੰ ਨਾ ਮਿਲਣ ਦੀ ਨਿਰਾਸ਼ਾ ਕਾਰਣ 'ਮੁਰਝਾਇਆ ਹੋਇਆ ਜਿਸਮ', ਵਿਆਕੁਲਤਾ ਕਾਰਣ 'ਟੁਟ ਜਾਣ ਵਾਲਾ ਸਰੀਰ ਰੂਪੀ ਘੜਾ' ਆਦਿ ਇਹੋ ਜਿਹੇ ਚਿਤਰ ਨਾਮਦੇਵ ਦੀ ਭਗਤੀ ਭਰਪੂਰ ਰਚਨਾ ਵਿਚ ਮਿਲਦੇ ਹਨ । ਉਹ ਖ਼ੁਦ ਭਗਤੀ ਦੀ ਮੂਰਤੀ ਬਣ ਕੇ ਰਹਿ ਗਿਆ ਸੀ । ਇਹ ਮੂਰਤੀ ਅਤਿਅੰਤ ਖਿੱਚ ਪਾਉਣ ਵਾਲੀ ਅਤੇ ਦਿਲ ਟੁੰਬਣ ਵਾਲੀ ਹੈ । ਇਸ ਪ੍ਰਤਿਮਾ ਨੂੰ ਇਕ ਵਾਰੀ ਪਾਠਕ ਜੇ ਦੇਖ ਲੈਂਦਾ ਹੈ ਤਾਂ ਉਹ ਹੋਰ ਸਭ ਕੁਝ ਭੁਲ ਜਾਂਦਾ ਹੈ । ਨਾਮਦੇਵ ਦਾ ਆਪਣਾ ਤਤਵ ਗਿਆਨ ਨਵਾਂ ਨਹੀਂ, ਇਸ ਵਿਚਾਰ ਦੀ ਵਧੇਰੇ ਪਸ਼ਟੀ ਨਹੀਂ ਹੁੰਦੀ । ਆਤਮਅਨੰਦ ਵਿਚ ਮਗਨ ਹੋਣ ਵਾਲਾ ਨਾਮਦੇਵ ਇਕ ਸਾਧੂ ਪੁਰਸ਼ ਸੀ ਅਤੇ ਗਿਆਨੇਸ਼ਵਰ ਵਾਂਗ ਉਹਨੇ 'ਭਗਤੀ ਵਿਦਿਆ ਦਾ ਸੁਨਹਿਰੀ ਸਮਾਂ' ਲਿਆਉਣ ਲਈ ਅਵਤਾਰ ਧਾਰਿਆ ਸੀ । ਆਤਮ ਸੁਖ ਵਿਚ ਮਗਨ ਹੋ ਕੇ ਉਹਨੇ ਦੂਜੇ ਲੋਕਾਂ ਨੂੰ ਦੂਰ ਨਹੀਂ ਸੁਟਿਆ; ਉਹਨਾਂ ਦਾ ਵੀ ਉਧਾਰ ਹੋਵੇ, ਉਹ ਵੀ ਜੀਵਨ ਵਿਚ ਖਰੇ ਖੋਟੇ ਦੀ ਪਰਖ ਕਰਕੇ ਸੰਸਾਰ ਸਾਗਰ ਤੋਂ ਪਾਰ ਹੋ ਸਕਣ, ਅਜਿਹੇ ਮਨੁੱਖੀ ਪ੍ਰੇਮ ਦਾ ਉਹਨੇ ਉਪਦੇਸ਼ ਦਿੱਤਾ । ਨਾਮਦੇਵ ਦੇ ਸਮਾਜ ਵਿਚ ਵਿਅਕਤੀਆਂ ਨੂੰ ਦਿੱਤੇ ਗਏ ਉਪਦੇਸ਼ਾਂ ਦੇ ਸਰੂਪ ਦਾ ਵਿਚਾਰ ਉਹਦੇ ਨਾਮ ਮਹਾਤਮ ਜਿੰਨਾ ਮਹੱਤਵਪੂਰਣ ਦਿਖਾਈ ਦੇਂਦਾ ਹੈ ।



# ਉਪਦੇਸ਼ ਦਾ ਸਰੂਪ

ਨਾਮਦੇਵ ਸੰਤ ਕਵੀਆਂ ਵਿਚੋਂ ਇਕ ਸਨ। ਉਹਦੇ ਉਪਦੇਸ਼ਾਂ ਦਾ ਸਰੂਪ ਕੀ ਸੀ, ਇਹ ਪ੍ਰਸ਼ਨ ਕਿੰਨੇ ਹੀ ਲੋਕਾਂ ਦੇ ਮਨ ਵਿਚ ਪੈਦਾ ਹੋਵੇਗਾ। ਇੰਜ ਦੇਖਿਆਂ ਸਾਰੇ ਹੀ ਸੰਤ ਮੂਲ ਰੂਪ ਵਿਚ ਇਕੋ ਜਿਹੇ ਲਗਦੇ ਹਨ। ਸੰਤ ਰਾਮਦਾਸ ਨੇ ਸਪੱਸ਼ਟ ਸ਼ਬਦਾਂ ਵਿਚ ਆਖਿਆ ਹੈ, 'ਸਾਧੂ ਦੇਖਣ ਵਿਚ ਭਾਵੇਂ ਵੱਖੋ-ਵੱਖਰੇ ਜਾਪਦੇ ਹਨ, ਪਰ ਉਹਨਾਂ ਦੇ ਸਰੂਪ ਮਿਲਦੇ ਹਨ। ਸਾਰੇ ਸੰਤਾਂ ਦੀ ਬਾਣੀ ਦੇ ਉਪਦੇਸ਼ ਜੇਕਰ ਇਕੱਠੇ ਕੀਤੇ ਜਾਣ ਤਾਂ ਉਹਨਾਂ ਵਿਚ ਵਧੇਰੇ ਵੱਖਰਾਪਣ ਨਹੀਂ ਮਿਲਦਾ। ਜਦੋਂ ਰਾਮਦਾਸ ਇਹ ਕਹਿੰਦਾ ਹੈ, 'ਬਦਮਾਸ਼ ਦੇ ਟਾਕਰੇ ਲਈ ਬਦਮਾਸ਼', ਤਾਂ ਇਹ ਕੁਝ ਵੱਖਰੀ ਕਿਸਮ ਦਾ ਉਪਦੇਸ਼ ਦਿਖਾਈ ਦੇਂਦਾ ਹੈ। 'ਪਾਪੀਆਂ ਦਾ ਨਾਸ ਹੋਵੇ' ਅਤੇ 'ਪਾਪੀ ਔਰੰਗਿਆ ਤੇਰਾ ਅਤੇ ਤੇਰੇ ਮਲੇਛ ਰਾਜ ਦਾ ਬੇੜਾ ਗਰਕ ਹੋਵੇ' -ਇਹੋ ਜਿਹੇ ਉਦਗਾਰ ਮੂੰਹੋਂ ਕਢਦਾ ਹੈ ਤਾਂ ਉਹ ਵੱਖਰੀ ਕਿਸਮ ਦਾ ਦਿਖਾਈ ਦੇਂਦਾ ਹੈ। ਉਂਜ ਰਾਮਦਾਸ ਵੀ ਦੂਜੇ ਸਾਧੂ ਸੰਤਾਂ ਵਾਂਗਰਾਂ ਹੀ ਉਪਦੇਸ਼ ਦੇਂਦਾ ਹੈ। ਸੰਤ ਭਾਵੇਂ ਵੱਖੋ ਵੱਖ ਸਮਿਆਂ ਵਿਚ ਹੋਏ ਹਨ, ਪਰ ਤਾਂ ਵੀ ਉਹਨਾਂ ਦੇ ਉਪਦੇਸ਼ਾਂ ਦਾ ਸਰੂਪ ਨਹੀਂ ਬਦਲਿਆ। ਇਹ ਕੁਝ ਕਿਉਂ ਹੋਇਆ? ਇਸ ਦਾ ਇਕ ਉੱਤਰ ਇਹ ਹੈ ਕਿ ਮਨੁੱਖੀ ਉੱਨਤੀ ਅਤੇ ਜ਼ਵਾਲ ਦਾ ਰੂਪ ਇਕੋ ਜਿਹਾ ਹੈ। ਮਨੁੱਖ ਦਾ ਮੋਹ ਵਧਦਾ ਗਿਆ, ਇਸ ਲਈ ਜ਼ਵਾਲ ਵਲ ਉਹ ਤੇਜ਼ੀ ਨਾਲ ਵਧਿਆ। ਇਕ ਪੀੜ੍ਹੀ ਨੂੰ ਦਿੱਤੀ ਗਈ ਸਿਖਿਆ ਦੂਜੀ ਪੀੜ੍ਹੀ ਲਈ ਲਾਭਦਾਇਕ ਸਿੱਧ ਨਹੀਂ ਹੁੰਦੀ। ਇਹ ਸਿਖਿਆ ਮੁੜ ਮੁੜ ਦੇਣੀ ਪੈਂਦੀ ਹੈ। ਇਹਦੇ ਕੁਝ ਇਤਿਹਾਸਕ ਕਾਰਣ ਵੀ ਹਨ। ਉਦਾਹਰਣ ਦੇ ਤੌਰ ਤੇ ਮਰਾਠੀ ਸੰਤਾਂ ਦੁਆਰਾ ਦਿੱਤਾ ਗਿਆ ਉਪਦੇਸ਼ ਕੋਈ ਨਵਾਂ ਨਹੀਂ। ਇਹ ਉਪਦੇਸ਼ ਭਾਗਵਤ ਆਦਿ ਗ੍ਰੰਥਾਂ ਵਿਚ ਵੀ ਮਿਲਦਾ ਹੈ। ਭਾਸ਼ਾ ਦੇ ਬਦਲ ਜਾਣ ਕਰ ਕੇ ਸਾਧਾਰਣ ਲੋਕਾਂ ਨੂੰ ਸਿਖਿਆ ਦੇਣੀ ਮੁਸ਼ਕਲ ਹੋ ਜਾਂਦੀ ਹੈ। ਇਸੇ ਲਈ ਜਨ ਸਾਧਾਰਣ ਦੀ ਭਾਸ਼ਾ ਵਿਚ ਪੁਰਾਣਾ ਉਪਦੇਸ਼ ਦੇਣਾ ਹੀ ਲਾਭਦਾਇਕ ਸਿੱਧ ਹੁੰਦਾ ਹੈ। ਕਦੇ ਕਦੇ ਇੰਜ ਵੀ ਹੁੰਦਾ ਹੈ ਕਿ ਸੰਤਾਂ ਦੀ ਆਮਦ ਤੋਂ ਪਹਿਲਾਂ ਸਮਾਜ ਵਿਚ ਅਨੇਕਾਂ ਪ੍ਰਕਾਰ ਦੇ ਪਾਪ ਵਧ

ਜਾਂਦੇ ਹਨ, ਧਰਮ ਨਾਲੋਂ ਅਧਰਮ ਦਾ ਜ਼ੋਰ ਵਧ ਜਾਂਦਾ ਹੈ। ਇਹੋ ਜਿਹੇ ਸਮੇਂ ਅਧਰਮੀ ਸਮਾਜ ਦਾ ਸਹੀ ਰੂਪ ਦੁਨੀਆਂ ਨੂੰ ਵਿਖਾਉਣ ਦੀ ਲੋੜ ਭਾਸਦੀ ਹੈ। ਅਧਰਮ ਦੇ ਟਾਕਰੇ ਤੇ ਸੱਚੇ ਧਰਮ ਦੇ ਵਿਚਾਰ ਅਤੇ ਧਰਮ ਦਾ ਵਿਕਾਸ, ਸਾਧਾਰਣ ਰੂਪ ਵਿਚ ਅਗਿਆਤ ਸੰਤਾਂ ਦੇ ਲੱਛਣ ਦੱਸ ਕੇ ਕੀਤਾ ਜਾਂਦਾ ਹੈ। ਇਸ ਪ੍ਰਕਾਰ ਇਕ ਥਾਂ ਤੋਂ ਵਿਸ ਭਰੇ ਬੂਟੇ ਪੁਟੇ ਜਾਂਦੇ ਹਨ ਅਤੇ ਦੂਜੇ ਪਾਸੇ ਕਲਪਤਰੂ ਬਿਰਛ ਲਾਏ ਜਾਂਦੇ ਹਨ। ਨਵੇਂ ਸੁੰਦਰ ਵਿਚਾਰਾਂ ਦੀਆਂ ਵੇਲਾਂ ਕਲਪਤਰੂ ਬਿਰਛਾਂ ਉਪਰ ਚੜ੍ਹਾ ਦਿੱਤੀਆਂ ਜਾਂਦੀਆਂ ਹਨ। ਅਧਰਮ ਦੇ ਪੈਰਾਂ ਦੀ ਕਾਲਖ ਗੋਹੇ ਨਾਲ ਲਿਪ ਕੇ, ਸ਼ੁਧ ਅਤੇ ਸਵੱਛ ਨੀਤੀ ਨੂੰ ਰੋਸ਼ਨ ਕਰਕੇ, ਸਭ ਲੋਕਾਂ ਨੂੰ ਉਹਦੀ ਜਾਣਕਾਰੀ ਦਿੱਤੀ ਜਾਂਦੀ ਹੈ। ਸੰਤਾਂ ਦਾ ਇਹੋ ਕਾਰਜ ਹੈ। ਨਾਮਦੇਵ ਖ਼ੁਦ ਸੰਤ ਸਨ, ਇਸੇ ਲਈ ਸਾਧਾਰਨ ਅੱਖਾਂ ਨੂੰ ਉਪਰੋਂ ਨਾ ਦਿਸਣ ਵਾਲੇ ਕਾਰਜਾਂ ਦਾ ਗੁਣਗਾਨ ਕਰਨ ਵਾਲੇ ਸੰਤਾਂ ਦਾ ਉਹਨੇ ਗੌਰਵਮਈ ਉਲੇਖ ਕੀਤਾ ਹੈ। ਇਹ ਉਲੇਖ ਅਨੇਕਾਂ ਵਾਰੀ ਅਨੇਕਾਂ ਤਰੀਕਿਆਂ ਨਾਲ ਕੀਤਾ ਹੈ। 'ਸੰਤ, ਇਹ ਦੇਵਤਾ ਦੀ ਆਤਮਾ[1] ਹਨ,' ਇਸ ਪ੍ਰਕਾਰ ਦੀ ਨਾਮਦੇਵ ਦੀ ਭੂਮਿਕਾ ਹੈ। ਮੈਂ ਸੰਤਾਂ ਦੇ ਪੈਰਾਂ ਦੀ ਧੂੜ ਹਾਂ, ਏਨਾ ਹੀ ਨਹੀਂ ਸਗੋਂ ਉਹਨੇ ਇਹ ਇੱਛਾ ਪ੍ਰਗਟ ਕੀਤੀ ਸੀ, 'ਮੇਰੀ ਪੌੜੀ ਉਪਰ ਸੰਤਾਂ ਦੇ ਚਰਨ[2] ਪੈਣ।' (ਪੰਢਰਪੁਰ ਨਾਮਦੇਵ ਦੀ 'ਪੌੜੀ' ਹੈ। ਕਹਿੰਦੇ ਹਨ, ਉਹਦੀ ਇਹ ਇੱਛਾ ਪੂਰੀ ਹੋਈ, ਸੰਤਾਂ ਨੂੰ ਨਾਮਦੇਵ ਬ੍ਰਹਮ ਮੂਰਤੀ ਦਾ ਜਗਤ ਵਿਚ ਅਵਤਾਰ[3] ਮੰਨਦੇ ਸਨ। ਜਿਸ ਦੇਸ਼ ਵਿਚ ਸੰਤਾਂ ਦਾ ਵਾਸਾ[4] ਹੈ, ਉਹ ਦੇਸ਼ ਧੰਨ ਹੈ। ਸੰਤਾਂ ਦੇ ਦਰ ਦਾ ਚੌਕੀਦਾਰ ਬਣ ਕੇ ਕਲਿਆਨ ਹੁੰਦਾ ਹੈ। ਸੰਤਾਂ ਲਈ ਸੋਨਾ ਅਤੇ ਮਿੱਟੀ ਇਕ ਬਰਾਬਰ ਹਨ। ਸੰਤਾਂ ਦੇ ਮਨ ਵਿਚ ਪੂਰਣ ਨਿਰਪੱਖਤਾ ਹੋਣ ਕਰ ਕੇ ਭਗਤਾਂ ਲਈ ਉਹ ਪ੍ਰੇਮ ਦਾ ਸੋਮਾ ਹਨ। ਸੰਤ ਜਨਾਂ ਦੇ ਘਰ ਦੇਵਤੇ ਕੰਮ ਕਾਰ ਕਰਨ ਲਈ ਉਤਸੁਕ ਹੁੰਦੇ ਹਨ। ਸੰਤ ਹੀ ਸਾਡੇ ਜੀ ਪ੍ਰਾਣ[5] ਹਨ, ਇਹ ਕੁਝ ਦੇਵਤੇ ਮੰਨਦੇ ਹਨ। ਇਹੋ ਜਿਹੇ ਅਨੇਕਾਂ ਬ੍ਰਿਤਾਂਤ ਗਾਥਾ ਵਿਚ ਮਿਲਦੇ ਹਨ। ਸੰਤ ਜਨਾਂ ਬਾਰੇ ਇਹਨਾਂ ਗੌਰਵ-ਮਈ ਉਦਗਾਰਾਂ ਵਿਚ ਸ਼ਰਧਾ ਭਰਪੂਰ ਮਨ ਦੇ ਦਰਸ਼ਨ ਹੁੰਦੇ ਹਨ। ਇਸ ਸੰਤ ਭਗਤੀ ਦਾ ਸੁੰਦਰ ਚਿਤ੍ਰ ਇਸ ਅਭੰਗ ਵਿਚ ਮਿਲਦਾ ਹੈ—

ਹਾੜ੍ਹ ਕੱਤਕ ਸਾਡੇ ਲਈ ਕੋਈ ਮੌਸਮ ਹੋਵੇ।
ਪਾਂਡੁਰੰਗ ਦੀ ਸੇਵਾ ਗੰਭੀਰ ਹੈ।

1. ਅ: ਕ੍ਰ: 822
2. ਨਾਮਾ ਆਖੇ ਅਸੀਂ ਪੌੜੀ ਦੇ ਚੋਰਸ ਪੱਥਰ। ਸੰਤ ਚਰਨ ਰਖ ਕੇ ਇਸ ਤੋਂ ਚੜ੍ਹਨ।
3. ਸੰਤ ਜਗਤ ਵਿਚ ਬ੍ਰਹਮ ਮੂਰਤੀ ਦਾ ਅਵਤਾਰ ਬਣ ਕੇ ਆਏ। (ਅ: ਕ੍ਰ: 828)
4. ਧੰਨ ਉਹ ਦੇਸ਼ ਜਿਥੇ ਜਿਥੇ ਸੰਤਵਾਸ। ਉਧਾਰ ਕਰਨ ਆਏ ਦੀਨਾਂ ਦਾ। (ਅ: ਕ੍ਰ: 856)
5. ਮੇਰੇ ਮਾਈ ਬਾਪ ਸਾਧ ਸੰਤ ਜਨ। ਮੇਰੇ ਜੀਵ ਪ੍ਰਾਣ ਹਨ ਉਹ। (ਅ: ਕ੍ਰ: 870)

ਸੰਤਾਂ ਦੇ ਦਰਸ਼ਨਾਂ ਨੂੰ ਪਾਕ ਸਮਝ ਕੇ ।
ਉਹਨਾਂ ਨੂੰ ਨੀਵਾਂ ਹੋ ਕੇ ਜੱਫੀ ਪਾਉਂਦਾ ਹਾਂ । (ਅ: ਕ੍ਰ: 365)

ਨਾਮਦੇਵ ਨੂੰ ਸੰਤ ਇੰਜ ਦਿਖਾਈ ਦੇਂਦੇ ਸਨ ਸਾਧਾਰਨ ਪਾਠਕਾਂ ਦੀ ਦ੍ਰਿਸ਼ਟੀ ਵਿਚ ਨਾਮਦੇਵ ਖ਼ੁਦ ਉਪ੍ਰੋਕਤ ਸ਼ਬਦ-ਚਿਤ੍ਰ ਵਿਚ ਚੱਪਲ਼ ਮਾਰ ਕੇ ਬੈਠੇ ਹੋਏ ਹਨ । ਨਾਮਦੇਵ ਦੇ ਸਮੇਂ ਵਿਚ ਸੰਤਾਂ ਦੀ ਪਵਿੱਤ੍ਰਤਾ ਸੋਲਾਂ ਆਨੇ ਸੱਚੀ ਸੀ । ਆਮ ਲੋਕ ਸੰਸਕ੍ਰਿਤ ਭਾਸ਼ਾ ਵਾਲੇ ਧਰਮ ਨੂੰ ਸਮਝਣ ਤੋਂ ਅਸਮ੍ਰਥ ਸਨ । ਇਸੇ ਲਈ ਵਿਚੋਲਗੀ ਦਾ ਕੰਮ ਬ੍ਰਾਹਮਣਾਂ ਨੂੰ ਕਰਨਾ ਪੈਂਦਾ ਸੀ । ਪਰ ਅਧੋਗਤੀ ਵਲ ਜਾ ਰਹੇ ਸਮਾਜ ਦਾ ਬ੍ਰਾਹਮਣ ਵੀ ਅਧੋਗਤੀ ਵਲ ਵਧ ਚੁਕਾ ਸੀ । ਇਸ ਦ੍ਰਿਸ਼ਟੀ ਤੋਂ ਧਰਮ ਦੀ ਰੱਖਿਆ ਅਤੇ ਵਿਕਾਸ ਕਰਨ ਵਾਲੇ ਬ੍ਰਾਹਮਣ ਅਤੇ ਬਾਹਰਲੇ ਧਾੜਵੀਆਂ ਤੋਂ ਰੱਖਿਆ ਕਰਨ ਵਾਲੇ ਖੱਤਰੀ, ਸਮਾਜ ਦੇ ਇਹ ਦੋਵੇਂ ਅੰਗ ਅਧੋਗਤੀ ਦੀ ਅਵਸਥਾ ਤੱਕ ਪਹੁੰਚ ਗਏ ਸਨ । (ਨਾਮਦੇਵ ਦੇ ਅਭੰਗਾਂ ਵਿਚ ਬ੍ਰਾਹਮਣ ਸਮਾਜ ਵਾਂਗਰ ਖੱਤਰੀ ਸਮਾਜ ਦੇ ਕਰਤਵਾਂ ਦਾ ਜ਼ਿਕਰ ਨਹੀਂ ਮਿਲਦਾ) ਬ੍ਰਾਹਮਣ ਵਿੱਦਿਆਦਾਤੀ ਸ਼੍ਰੇਣੀ ਦੇ ਅਭਿਮਾਨ ਵਿਚ ਡੁਬੇ ਹੋਏ ਸਨ । ਉਹ ਕ੍ਰਿਆ-ਭ੍ਰਸ਼ਟ ਹੋ ਗਏ ਸਨ । ਬ੍ਰਾਹਮਣਾਂ ਨੂੰ ਆਪਣਾ ਕਰਮ ਧਰਮ ਭੁਲ ਚੁਕਾ ਸੀ । ਸਮਾਜ ਵੀ ਵਧੇਰੇ ਕਰਕੇ ਪਤਿਤ ਹੋ ਗਿਆ ਸੀ । ਕਈ ਸੰਨਿਆਸੀ ਮੋਹ ਮਾਯਾ ਦੇ ਜਾਲ ਵਿਚ ਫਸ ਗਏ । ਅਜਿਹੇ ਸਮਾਜ ਵਿਚ ਜ਼ੋਰਦਾਰ ਪਰਚਾਰ ਕਰ ਕੇ ਸੱਚ ਝੂਠ ਦਾ ਅੰਤਰ ਦਿਖਾਉਣ ਦੀ ਲੋੜ ਹੁੰਦੀ ਹੈ । ਨਾਮਦੇਵ ਦੇ ਅਭੰਗਾਂ ਵਿਚ ਇਹੋ ਜਿਹੇ ਨਾਮੀ ਅਧਰਮਵਾਦੀ ਮਨੁਖਾਂ ਦਾ ਉਤਮ ਚਿਤ੍ਰਣ ਮਿਲਦਾ ਹੈ । ਮਰਦ ਇਸਤ੍ਰੀ ਲੋਭ ਦੇ ਕਾਰਣ ਆਪਣੇ ਮਾਪਿਆਂ ਦਾ ਅਪਮਾਨ ਕਰਦੇ ਸਨ । ਪਰਾਈ ਇਸਤ੍ਰੀ ਦੇ ਮੋਹ ਵਿਚ ਸੰਸਾਰੀ ਲੋਕ ਫਸੇ ਹੋਏ ਸਨ । ਸੰਤਾਂ ਦਾ ਰੂਪ ਧਾਰਨ ਕਰਨ ਵਾਲੇ, ਢੋਂਗ ਰਚਣ ਵਾਲੇ ਲੋਕ ਮਾਨਤਾ ਪ੍ਰਾਪਤ ਕਰ ਰਹੇ ਸਨ । ਇਸ ਦਾ ਕਾਰਣ ਨਾਮਦੇਵ ਦੇ ਸ਼ਬਦਾਂ ਵਿਚ ਕਲਜੁਗ ਸੀ । ਉਹ 'ਕੰਚਨ ਦੀ ਭਰਾਈ' ਕਰਦੇ ਸਨ; 'ਮੱਥੇ ਟਿੱਕਾ ਗਲ ਵਿਚ ਮਾਲਾ' ਪਾ ਕੇ ਸਾਧੂਆਂ ਦਾ ਭੇਸ ਧਾਰਨ ਕਰ ਲੈਂਦੇ ਸਨ । ... ਪੁਣਾ' ਦਿਖਾਉਂਦੇ ਸਨ, ਪਰ ਮਨ ਵਿਸ਼ੇ ਵਿਕਾਰਾਂ ਨਾਲ ਮਲੀਨ ਹੋਏ-ਹੋਏ ਸਨ । ਅਨੇਕਾਂ ਦਾ 'ਹਰੀ ਕਥਾ' ਸੁਣਾ ਕੇ ਪੇਟ ਦਾ ਧੰਦਾ ਚਲਦਾ ਸੀ । ਉਹਨਾਂ ਵਿਚੋਂ ਕਈ 'ਪਿਸ਼ਾਚ ਲੋਕਾਂ ਦੇ ਰਾਜੇ ਦੇ ਭੂਤਾਂ' ਦੇ ਠੇਕੇਦਾਰ ਬਣ ਕੇ ਗੱਦੀਆਂ ਲਾ ਕੇ ਬੈਠੇ ਸਨ । 'ਗੁਰੂ' ਦਾ ਅਨਾਦਰ ਹੋ ਰਿਹਾ ਸੀ । 'ਤਿਲਕ-ਟੋਪੀ-ਮਾਲਾ' ਪਾ ਕੇ, ਸਾਧਾਂ ਦਾ ਸਾਂਗ ਬਣਾ ਕੇ 'ਭੋਲੇ ਭਾਲੇ' ਲੋਕਾਂ ਨੂੰ ਫਸਾ ਰਹੇ ਸਨ । ਵੇਦਾਂ ਦੁਆਰਾ ਦੱਸੇ ਹੋਏ ਧਰਮ ਦੇ ਪਰਚਾਰ ਦੀ ਥਾਂ ਅਨਾਚਾਰ' ਵਧਾ ਰਹੇ ਸਨ । ਪੈਸੇ ਦੇ 'ਸਵਾਰਥ' ਨੂੰ ਕੋਈ ਛੱਡਣ ਲਈ ਤਿਆਰ ਨਹੀਂ ਸੀ । ਹਾਲਤ ਇਹ ਸੀ ਕਿ ਪੈਸੇ ਉੱਪਰ ਦੋ ਸਾਧ ਇਕ

ਦੂਜੇ ਦਾ 'ਗਲਾ ਘੋਟਣ' ਦੀ ਕੋਸ਼ਿਸ਼ ਕਰਦੇ ਸਨ । ਕਈ ਸਾਧੂ ਕਹਿਲਾਣ ਵਾਲੇ ਭੋਂਦੂ 'ਭੂਤ ਪ੍ਰੇਤਾਂ ਨੂੰ ਹੀ ਦੇਵੀ ਦੇਵਤੇ ਮੰਨਣ' ਲੱਗ ਪਏ ਸਨ । ਅਣਜਾਣ ਲੋਕ ਡੁੱਬ ਰਹੇ ਸਨ । ਅਨੇਕਾਂ ਮੂਰਤੀ ਪ੍ਰੇਮ ਵਿਚ ਮਸਤ ਲੋਕਾਂ ਨੂੰ ਨਾਮਦੇਵ ਨੇ ਇਹ ਪ੍ਰਸ਼ਨ ਕੀਤਾ ਹੈ—'ਧਾਤ ਦੀ ਮੂਰਤੀ' ਅੰਤ ਕਾਲ ਸਮੇਂ ਕਿਵੇਂ ਕੰਮ ਆਵੇਗੀ ?'

ਨਾਮਦੇਵ ਨੇ ਅਣਜਾਣ ਲੋਕਾਂ ਨੂੰ ਸੂਝ ਬੂਝ ਦੇਣ ਲਈ ਸਭ ਤੋਂ ਪਹਿਲਾਂ ਉਹਨਾਂ ਨੂੰ ਉਨ੍ਹਾਂ ਧੋਖਿਆਂ ਬਾਰੇ ਸੁਚੇਤ ਕੀਤਾ ਜਿਹੜੇ ਗਿਆਨ ਪ੍ਰਾਪਤੀ ਦੇ ਮਾਰਗ ਉੱਪਰ ਵਾਪਰ ਸਕਦੇ ਹਨ । ਸੰਤਾਂ ਦੇ ਉਪਦੇਸ਼ ਦਾ ਇਹ ਸਰੂਪ ਸਮਾਜਕ ਜੀਵਨ ਦੇ ਪ੍ਰਸੰਗ ਵਿਚ ਵੀ ਵਧੇਰੇ ਮਹੱਤਵਪੂਰਣ ਹੈ । ਇਹਦੇ ਇਕ ਅਰਥ ਇਹ ਵੀ ਲਏ ਜਾ ਸਕਦੇ ਹਨ ਕਿ ਸਮਕਾਲੀਨ ਜੀਵਨ ਵਿਚ ਇਹ ਕਾਲਾ ਅਧਿਆਤਮ ਚਿਤ੍ਰ ਪੇਸ਼ ਕਰਨਾ ਜ਼ਰੂਰੀ ਹੈ । ਨਾਮਦੇਵ ਦੀ ਅੰਮ੍ਰਿਤ ਰੂਪੀ ਸਿਖਿਆ ਦਾ ਇਹ ਇਕ ਹਿੱਸਾ ਹੈ । ਇਹ ਚਿਤ੍ਰ ਨਕਾਰਾਤਮਕ ਜਾਂ ਅਭਾਵਾਤਮਕ ਹੈ । ਸਾਧਾਰਣ ਲੋਕਾਂ ਦੀ ਅਧਿਆਤਮਕ ਭੁੱਖ ਕਿਵੇਂ ਮਿਟੇਗੀ ? ਇਹ ਭੁੱਖ ਮਿਟਾਉਣ ਵਾਲੇ ਜ਼ੋਰਦਾਰ ਉਪਦੇਸ਼ ਨਾਮਦੇਵ ਦੀ ਕਵਿਤਾ ਵਿਚੋਂ ਲੱਭਦੇ ਹਨ । ਸਾਧਾਰਣ ਲੋਕਾਂ ਨੂੰ ਜਨਮ ਮਰਨ ਦੀ ਚਿੰਤਾ ਸਦਾ ਹੀ ਲੱਗੀ ਰਹਿੰਦੀ ਹੈ । ਮੁਕਤੀ ਦਾ ਮੂਲ ਕਾਰਣ 'ਰਾਮ ਕ੍ਰਿਸਨ ਨਾਰਾਇਣ'[1] ਹੈ ਅਤੇ ਉਹਦੀ ਭਗਤੀ ਦੁਆਰਾ ਜਨਮ ਮਰਣ ਦੇ ਚੱਕਰਾਂ ਤੋਂ ਮੁਕਤੀ ਮਿਲਦੀ ਹੈ । ਇਹ ਵਿਚਾਰ ਨਾਮਦੇਵ ਦੇ ਹਨ । ਇਹ ਬੰਧਨ ਤੋੜਨ ਲਈ ਵਾਸ਼ਨਾਵਾਂ ਦਾ ਤਿਆਗ ਕਰਨਾ ਪੈਂਦਾ ਹੈ । ਮਾਯਾ ਦਾ ਅਭਿਮਾਨ ਛੱਡਣਾ ਪੈਂਦਾ ਹੈ, ਸਭ ਸੁਜਾਨ ਲੋਕਾਂ ਨੂੰ ਗੋਬਿੰਦ ਦੀ ਭਗਤੀ ਕਰਨੀ ਪੈਂਦੀ ਹੈ । ਇਸ ਤਰ੍ਹਾਂ ਦਾ ਵਿਚਾਰ ਆਗਮਾਂ ਤੇ ਸ਼ਾਸਤ੍ਰਾਂ ਦੁਆਰਾ ਵੀ ਦੱਸਿਆ ਗਿਆ ਹੈ; ਵੇਦਾਂ ਵਿਚ ਵੀ ਇਹੋ ਕੁਝ ਦਸਿਆ ਹੈ । ਮਨੁੱਖ ਨੂੰ ਮੋਹਣ ਵਾਲੇ ਅਨੇਕਾਂ ਸ਼ਤਰੂ ਹਨ । ਸ਼ਤਰੂਆਂ ਦੇ ਨਾਲ ਨਾਲ ਮੋਹ ਦਾ ਤਿਆਗ ਮਨੁਖ ਨੂੰ ਸੱਚੇ ਮਾਰਗ ਉਪਰ ਚੱਲਣ ਲਈ ਸੁਚੇਤ ਕਰਦਾ ਹੈ । ਮਨ ਦੀਆਂ ਵਾਸ਼ਨਾਵਾਂ ਦੁਰਾਚਾਰ ਦੇ ਅਧੀਨ ਹੁੰਦੀਆਂ ਹਨ । ਇਹ ਵਸਤੂ ਸਥਿਤੀ ਇਹੋ ਜਿਹੀ ਹੈ ਕਿ ਸੱਚੇ ਦਿਲ ਨਾ ਕੀਤੀ ਹੋਈ ਨਾਮ ਸਾਧਨਾ ਸਾਰੇ ਵਿਕਾਰਾਂ ਉਪਰ ਜਿੱਤ ਪ੍ਰਾਪਤ ਕਰ ਲੈਂਦੀ ਹੈ, ਇਹ ਤਸੱਲੀ ਨਾਮਦੇਵ ਦੇਂਦੇ ਹਨ । ਸੰਸਾਰ ਵਿਚ ਰਿਸ਼ਤੇਦਾਰਾਂ ਨੂੰ ਅੱਖਾਂ ਖੋਲ੍ਹ ਕੇ ਪਛਾਣਨ ਦੀ ਲੋੜ ਹੈ । 'ਪੁਤ੍ਰ ਕੁਲੱਤ੍ਰ ਬੰਧੂ ਜੇ ਮੇਰੇ ਹੋ ਵੀ ਜਾਣ । ਤਾਂ ਅੰਤ ਸਮੇਂ ਮੇਰੀ ਮੁਕਤੀ ਲਈ ਸਹਾਈ ਨਹੀਂ ਹੋ ਸਕਦੇ, ਇਹ ਇਸ਼ਾਰਾ ਕਰਦੇ ਹੋਏ ਉਹ ਕਹਿੰਦੇ ਹਨ,

1. ਮੁਕਤੀ ਦਾ ਮੂਲ ਜਾਣ । ਰਾਮ ਕ੍ਰਿਸਣ ਨਾਰਾਇਣ । (ਅ: ਵ੍ਰ: 1851)

ਮਨੁਖਾ ਜਨਮ ਇਕ ਰਾਤ ਦਾ ਬਸੇਰਾ[1] ਹੈ, ਜੇ ਮਨੁਖ ਦੇਹੀ ਨੂੰ ਪਿਆਰ ਨਾ ਕਰੇ ਤਾਂ ਬ੍ਰਹਮ ਸੁਖ ਦੇ ਪ੍ਰਾਪਤ ਹੋਣ ਦੀ ਵੱਡੀ ਔਕੜ ਦੂਰ ਹੋ ਜਾਂਦੀ ਹੈ। ਅਨੇਕਾਂ ਰਚਨਾਵਾਂ ਵਿਚੋਂ ਨਾਮਦੇਵ ਦੀ ਅਦਵੈਤਵਾਦੀ ਵਿਚਾਰਧਾਰਾ ਪ੍ਰਗਟ ਹੁੰਦੀ ਹੈ। ਸਾਧਾਰਣ ਲੋਕਾਂ ਲਈ ਗਿਆਨ ਮਾਰਗ ਕੋਈ ਸੌਖਾ ਮਾਰਗ ਨਹੀਂ। ਭਗਤੀ ਦੀ ਪ੍ਰੰਪਰਾ ਦੇ ਮਹਾਤਮ ਨੂੰ ਦਸਦੇ ਹੋਏ ਨਾਮਦੇਵ ਇਕ ਥਾਂ ਤੇ ਇਸ ਨੂੰ ਅਤਿਅੰਤ ਸੌਖਾ ਅਤੇ ਸਹਜ ਸਾਧਨ ਮਾਰਗ ਕਹਿ ਕੇ ਅਭੰਗ ਵਿਚ ਪੇਸ਼ ਕਰਦੇ ਹਨ—

ਇਕਾਦਸ਼ੀ ਦੇ ਵਰਤ ਕਿਉਂ ਰਖਦੇਂ। ਭੁੱਖਾ ਕਿਉਂ ਰਹਿੰਦੇਂ ॥
ਤੁਲਸੀ ਦੀ ਮਾਲਾ ਕਿਉਂ ਪਹਿਨਦੇਂ। ਚਰਨ ਬੰਦਨਾ ਕਿਉਂ ਕਰਦੇਂ ॥
ਤੂੰ ਜਗਰਾਤੇ ਕਿਉਂ ਕਟਦੇਂ। ਹਰਿ ਹਰਿ ਕਿਉਂ ਜਪਦੇਂ ॥
ਸੰਤ ਸਮਾਗਮ ਵਿਚ ਕਿਉਂ ਜਾਂਦੇਂ। ਚਰਨ ਬੰਦਨਾ ਕਿਉਂ ਕਰਦੇਂ ॥
ਇਕ ਡੰਡੌਤ ਕਿਉਂ ਕਰਦੇਂ। ਅਪ੍ਰਾਧੀ ਕਿਉਂ ਬਣਦੇਂ ॥
ਇਕ ਪ੍ਰਦੱਖਣਾ ਕਿਉਂ ਕਰਦੇਂ। ਤੀਰਥਾਂ ਯਾਤ੍ਰਾ ਤੇ ਕਿਉਂ ਜਾਂਦੇਂ ॥
ਇਹੋ ਜਿਹੀ ਅਮੋਲਕ ਭਗਤੀ ਨਿੱਤ ਕਿਉਂ ਨਹੀਂ ਕਰਦੇਂ ॥
ਨਾਮ ਆਖੇ ਕੇਸ਼ਵ ਦੀ ਸ਼ਰਣ ਵਿਚ ਜਾਵੇ ॥ (ਅ: ਕ੍ਰ: 1856)

ਇਹ ਭਗਤੀ ਸ਼ਾਸਤ੍ਰ ਏਨਾ ਸੌਖਾ ਹੈ ਕਿ ਕੋਈ ਵੀ ਮਨੁੱਖ ਇਸ ਦੀ ਪ੍ਰਾਪਤੀ ਕਰ ਸਕਦਾ ਹੈ। ਨਾਮਦੇਵ ਦੇ ਸਮੇਂ ਲੋਕਾਂ ਦੇ ਸਾਹਮਣੇ ਅਨੇਕਾਂ ਬਿਖੜੇ ਮਾਰਗਾਂ ਨਾਲੋਂ ਇਸ ਸੌਖੀ ਸਿਖਿਆ ਉਪਰ ਚੱਲਣਾ ਸੰਭਵ ਸੀ। ਇਹਦੀ ਤੁਲਨਾ ਹੋਰ ਮਾਰਗਾਂ ਨਾਲ ਕਰਨੀ ਉਚਿਤ ਹੋਵੇਗੀ। 'ਭਗਤੀ ਬਿਨਾਂ ਮੁਕਤੀ ਨਹੀਂ'। ਵੇਦ ਇਹ ਗੱਲ ਉੱਚੀ ਸੁਰ ਵਿਚ ਆਖਦੇ ਹਨ। ਨਾਮਦੇਵ ਦੇ ਇਹ ਕਥਨ ਸਾਧਾਰਣ ਲੋਕਾਂ ਨੂੰ ਅਧਿਆਤਮਕ ਤਸੱਲੀ ਦੇਂਦੇ ਹਨ। 'ਭਗਤੀ ਬਿਨਾਂ ਜਲ ਮਰੋ ਬੇਸ਼ਰਮੋ' ਇਹੋ ਜਿਹੇ ਸਖ਼ਤ ਬੋਲ ਨਾਮਦੇਵ ਕੀਰਤਨ ਕਰਨ ਸਮੇਂ ਬੋਲਦੇ ਸਨ ਅਤੇ ਇਹ ਸਾਧਾਰਣ ਮੂੜ੍ਹ ਮਨਾਂ ਵਿਚ ਸਦਾ ਗੂੰਜਦੇ ਰਹਿੰਦੇ ਸਨ। ਨਾਮਦੇਵ ਦਾ ਜੀਵਨ ਕਾਰਜ ਭਗਤੀ ਮਾਰਗ ਦੇ ਪਰਚਾਰ ਦੁਆਰਾ ਓਤਪੋਤ ਸੀ। ਇਸੇ ਲਈ ਉਹ ਕਹਿੰਦੇ ਸਨ ਕਿ ਜਿਹੜੇ ਲੋਕ ਦੇਵਤਾ (ਭਗਤੀ) ਦੇ ਪਿਛੇ ਲਗਦੇ ਹਨ ਉਹ (ਦੇਵਤਾ) ਉਹਨਾਂ ਵਲ ਪਿੱਠ ਨਹੀਂ ਕਰਦਾ। ਜੋ ਚਾਹੋ ਸੋ ਪਾਓ। ਜਿਹੜੇ ਲੋਕ ਆਲਸ ਛੱਡ ਕੇ ਨਾਮ ਜਪਦੇ ਹਨ, ਦੇਵ ਉਹਨਾਂ ਨਾਲ ਹੱਸ ਕੇ ਪਿਆਰ ਕਰਦਾ ਹੈ। ਦੇਵਤਾ ਦੇ ਚਰਨ ਮਜ਼ਬੂਤੀ ਨਾਲ ਪਕੜੋ, ਇਹ ਸ੍ਵੈ ਅਨੁਭਵ ਦੇ ਬੋਲ ਨਾਮਦੇਵ ਦੇ ਸਨ। ਸੌਖੇ ਸੌਖੇ ਸ਼ਬਦਾਂ ਵਿਚ ਨਾਮਦੇਵ ਜਿਹੜੇ

1. ਮੁਸਾਫ਼ਰ ਛਾਤੀ ਵਿਚ ਆ ਕੇ ਰਹਿ ਗਿਆ। ਸਵੇਰ ਹੋਈ ਤਾਂ ਦੁਨੀਆਂ ਤੋਂ ਉਠ ਗਿਆ।
(ਅ: ਕ੍ਰ: 1908)

ਭਗਤੀ—ਸੁੱਖਾਂ ਦਾ ਵਰਣਨ ਕਰਦੇ ਹਨ ਉਹ ਸਾਰੇ ਅਭੰਗ ਲਿਖਣ ਦੀ ਲੋੜ ਨਹੀਂ। ਉਹਨਾਂ ਨੂੰ ਪੜ੍ਹ ਕੇ ਸਮਝਾਉਣ ਦੀ ਵੀ ਲੋੜ ਨਹੀਂ ਪੈਂਦੀ। ਪਰਮੇਸ਼ਰ ਦਾ ਸਾਖਿਆਤ ਰੂਪ ਵਿਚ ਹੋਇਆ ਪੂਰਨ ਅਨੁਭਵ ਉਦੋਂ ਤਕ ਸੰਭਵ ਨਹੀਂ ਹੁੰਦਾ ਜਦੋਂ ਤੀਕ ਬੰਦਾ ਖੁਦ ਸੰਤ ਨਾ ਹੋਵੇ ਅਤੇ ਇਹੋ ਜਿਹੇ ਅਭੰਗ ਦੀ ਰਚਨਾ ਹੋਣੀ ਅਤਿਅੰਤ ਕਠਨ ਹੈ।

ਜੋ ਜੋ ਪਵਿੱਤ੍ਰ ਹਰਿਨਾਮ ਦੇ ਗਜਰੇ ਗੁੰਦੇ ਹਨ।
ਉਹਨਾਂ ਨੂੰ ਲੁਟਣ ਵਾਲੇ ਦੋ ਜਣੇ ਹਨ ॥1॥
ਸਾਵਧਾਨ ਸ੍ਰੋਤਾ ਅਤੇ ਪ੍ਰੇਮੀ ਵਕਤਾ।
ਜੋ ਭਜਦੇ ਅਨੰਤ ਨਿਰਵਿਕਲਪ ਨੂੰ ॥2॥
ਤੇਰੇ ਸੁੱਖਾਂ ਵਿੱਚ ਸੁੱਖ ਹੈ ਨਿੱਤ ਨਵਾਂ।
ਜਾਣਦੇ ਅਨੁਭਵੀ ਸੰਤ ਜਨ ॥3॥
ਹੱਥਾਂ ਵਿਚ ਸੁਦਰਸ਼ਨ ਅਨੰਦ ਕੀਰਤਨ ਵਿਚ।
ਖੜਾ ਚੱਕਰ ਪਾਣੀ ਅੱਗੇ ਪਿਛੇ ॥4॥
ਪ੍ਰੀਤੀ ਦੇ ਦਵਾਰ ਤੋਂ ਅਭੈ ਦਾਨ ਦੇਂਦਾ।
ਆਪਣੇ ਦਾਸਾਂ ਨੂੰ ਹਿਰਦੇ ਨਾਲ ਲਾਉਂਦੇ ॥5॥
ਧਰਮ ਅਰਥ ਕਾਮ ਮੋਖ ਅਤੇ ਮੁਕਤੀ।
ਪ੍ਰਾਪਤ ਕਰਕੇ ਮਿਲਦੀ ਸ਼ਾਂਤੀ ॥6॥
ਅਖੰਡ ਕੀਰਤਨ ਦੀ ਮਨ ਵਿਚ ਆਸ ਰਖ ਕੇ।
ਦੇਖਦੇ ਵਾਟ ਪੰਢਰਪੁਰ ਦੀ ॥7॥
ਨਾਮਾ ਆਖੇ ਧੰਨ ਧੰਨ ਉਹ ਸੰਸਾਰੀ।
ਜਿਹੜੇ ਛਡਦੇ ਨਹੀਂ ਪੰਢਰੀ ਦੀ ਯਾਤ੍ਰਾ ॥8॥ (ਅ: ਕ੍ਰ: 1992)

ਇਹ ਰਚਨਾ ਯਾਤ੍ਰਾ ਅਤੇ ਵਿੱਠਲ ਮੂਰਤੀ ਸੰਬੰਧੀ ਹੋਣ ਕਰਕੇ ਇਹਦੇ ਵਿਚੋਂ ਨਿਰਸੰਦੇਹ ਭਗਤੀ ਮਾਰਗ ਦੀ ਮਹੱਤਤਾ ਦਾ ਪਤਾ ਲਗਦਾ ਹੈ। ਸਾਧਾਰਣ ਲੋਕ ਸੰਸਾਰ ਤੋਂ ਭਗੌੜੇ ਨਾ ਹੋਣ, ਉਹ ਜ਼ਿੰਦਗੀ ਦੇ ਦੁੱਖਾਂ ਨੂੰ ਵੇਖ ਕੇ ਘਬਰਾ ਨਾ ਜਾਣ; ਉਹ ਵਿੱਠਲ ਦੇ ਚਰਨੀਂ ਲੱਗਣ, ਇਹ ਵਿਚਾਰ ਲਗ ਭਗ ਸਭ ਲੋਕਾਂ ਦੇ ਮਨਾਂ ਵਿਚ ਸਨ; ਇਹ ਮੰਨਣਾ ਪਵੇਗਾ। ਸੰਸਾਰੀ ਲੋਕਾਂ ਦੇ ਮਨਾਂ ਵਿਚ ਉੱਚੀ ਜ਼ਾਤ ਦਾ ਅਭਿਮਾਨ ਵੀ ਬਹੁਤ ਸੀ। ਇਹ ਹੰਕਾਰ ਵਿਅਰਥ ਹੈ। 'ਜੇ ਜ਼ਾਤ ਪਾਤ ਨੂੰ ਗਹੁ ਨਾਲ ਦੇਖਿਆ ਜਾਵੇ ਤਾਂ ਇਹ ਕੁਝ ਵੀ ਨਹੀਂ। ਫੇਰ ਸਾਧੂ ਸੰਤ ਹੰਕਾਰ ਕਿਉਂ ਕਰਨ ?' ਇਹ ਪ੍ਰਸ਼ਨ ਨਾਮਦੇਵ ਨੇ ਕੀਤਾ ਹੈ।

ਨਾਮਦੇਵ ਦੇ ਪ੍ਰਚਾਰ ਦੀ ਸੀਮਾ ਕੇਵਲ ਸਾਧਾਰਣ ਇਨਸਾਨ ਤਕ ਹੀ ਸੀਮਤ

ਨਹੀਂ। ਭਗਤੀ ਬਹੁਪੱਖੀ ਜੀਵਨ ਵਿਚ ਅਨੇਕਾਂ ਕਾਰਜ ਸਿੱਧ ਕਰਦੀ ਹੈ। ਧਰੂ, ਰਾਵਣ, ਉਗ੍ਰਸੈਨ, ਰਾਜਿੰਦਰ, ਬਿਦਰ, ਕੁਬਜਾ, ਸੁਦਾਮਾ ਅਤੇ ਗੋਪੀਆਂ, ਇਹਨਾਂ ਸਭਨਾਂ ਦੀ ਸਮਾਜ ਵਿਚ ਇਕੋ ਜਿਹੀ ਥਾਂ ਹੈ। ਕੋਈ ਸਮਾਟ ਤੇ ਕੋਈ ਭਿਖਾਰੀ, ਕੋਈ ਦਾਸੀ ਤੇ ਕੋਈ ਸ਼ਾਦੀ ਸੁਦਾ, ਕੋਈ ਉੱਚੀ ਕੁਲ ਦਾ ਤੇ ਕੋਈ ਨੀਵੀਂ ਦਾ। ਕੋਈ ਬਾਲਕ ਕੋਈ ਪਸ਼ੂ, ਅਨੇਕਾਂ ਜ਼ਾਤੀਆਂ ਅਤੇ ਜੂਨਾਂ ਦਾ ਉਧਾਰ ਕੇਵਲ ਭਗਤੀ ਦੁਆਰਾ ਕਿਵੇਂ ਹੋਇਆ, ਇਹਦਾ ਸੁੰਦਰ ਚਿਤ੍ਰ ਨਾਮਦੇਵ ਨੇ ਪੇਸ਼ ਕੀਤਾ ਹੈ। ਕੇਵਲ ਇਕ ਅੰਤ੍ਰਜਾਮੀ ਰੱਬ ਦੀ ਨਿਰਮਲ ਭਗਤੀ ਕਰੋ ਤਾਂ ਪਰਮੇਸ਼ਰ ਕਿਰਪਾ ਕਰਦਾ ਹੈ, ਇਹ ਅੰਤਮ ਸਿੱਟਾ ਕੱਢਿਆ ਗਿਆ ਹੈ। ਨਾਮਦੇਵ ਨੇ ਲੋਕਾਂ ਨੂੰ ਭਗਤੀ ਮਾਰਗ ਦੇ ਖੁਲ੍ਹੇ ਦਰਸ਼ਨ ਕਰਵਾਏ। ਸਾਧਾਂ ਸੰਤਾਂ ਦੇ ਮਨਾਂ ਵਿਚ ਅਧਿਆਤਮ-ਪ੍ਰਾਪਤੀ ਦੀ ਚ੍ਹੇਟਕ ਲਾਈ। ਮੁਕਤੀ ਚਾਹੁਣ ਵਾਲਾ ਇਹ ਕਹਿੰਦਾ ਹੈ, 'ਅਵਿਦਿਆ ਨੂੰ ਫੈਲਣ ਨਾ ਦਿਓ, ਅਵਿਦਿਆ ਦਾ ਪਸਾਰ ਨਹੀਂ ਹੋਵੇਗਾ ਤਾਂ ਇਸਤ੍ਰੀ ਮਰਦ ਤੁਹਾਡੇ ਵਿਚਾਰ ਸੁਣਨ ਲਈ ਤੁਹਾਡੇ ਕੋਲ ਆਉਣਗੇ। ਇਸ ਜਗਤ ਦਾ ਪਸਾਰਾ ਇਕ ਮ੍ਰਿਗ ਤ੍ਰਿਸ਼ਨਾ ਹੈ। ਇਹਨੂੰ ਜਿੰਨਾ ਵੀ ਖਾਲੀ ਕਰੋ ਮੁਕਦਾ ਨਹੀਂ। ਇਹਦਾ ਕੁਝ ਥਹੁ ਨਹੀਂ ਲਗਦਾ। ਇਹ ਦਿਸਦਾ ਨਹੀਂ। ਮੁਕਤੀ ਪ੍ਰਾਪਤੀ ਲਈ ਭਜਨ ਬੰਦਗੀ ਕਰੋ ਅਤੇ ਤਰ ਜਾਓਗੇ। ਵਿੱਠਲ ਦੇ ਚਰਨ ਹੀ ਸ੍ਰੇਸ਼ਟ ਤੀਰਥ ਹੈ। ਮੁਕਤੀ ਦੀ ਪ੍ਰਾਪਤੀ ਲਈ ਦੇਵਤਾ ਨੂੰ ਜੰਗਲ ਵਿਚ ਵਾਸਾ ਕਰਨ ਦੀ ਲੋੜ ਨਹੀਂ। ਜਿਸ ਦਾ ਵੀ ਚਿੰਤਨ ਕਰੋ ਉਸੇ ਦਾ ਰੂਪ ਭਗਤ ਨੂੰ ਪ੍ਰਾਪਤ ਹੋ ਜਾਂਦਾ ਹੈ। ਭਗਤੀ ਬਿਨਾਂ ਜਨਮ ਸਫਲ ਨਹੀਂ ਹੁੰਦਾ। ਮੁਕਤੀ ਦੀ ਪ੍ਰਾਪਤੀ ਲਈ 'ਅਭਿਆਸ' ਕਰਨਾ ਜ਼ਰੂਰੀ ਹੈ। ਸਾਖਿਆਤਕਾਰ ਬ੍ਰਹਮ ਦਾ ਅਨੁਭਵ ਦੂਜਿਆਂ ਨੂੰ ਨਹੀਂ ਦੱਸਿਆ ਜਾ ਸਕਦਾ। ਉਸ ਨੂੰ ਆਪ ਹੀ ਜਾਣਿਆ ਜਾ ਸਕਦਾ ਹੈ।

ਸਾਧਾਰਣ ਲੋਕਾਂ ਲਈ, ਮੁਕਤੀ ਪ੍ਰਾਪਤੀ ਦੇ ਰਸਤੇ ਉੱਪਰ ਭੁਲੇ ਭਟਕੇ ਲੋਕਾਂ ਲਈ ਨਾਮਦੇਵ ਨੇ ਪਰਚਾਰ ਕਰਨ ਲਈ ਕੁਝ ਇਕ ਪ੍ਰਸਿੱਧ ਕੇਂਦਰ ਵੀ ਸਥਾਪਤ ਕੀਤੇ। ਅਭਾਵਾਤਮਕ ਅਤੇ ਭਾਵਾਤਮਕ ਸਰੂਪ ਬਾਰੇ ਵਾਰ ਵਾਰ ਜ਼ਿਕਰ ਕਰਕੇ ਉਹਨੇ ਜਨਤਾ ਨੂੰ ਅਧੋਗਤੀ ਦੇ ਰਸਤੇ ਉੱਪਰ ਨਾ ਚੱਲਣ ਦੀ ਸਲਾਹ ਦਿੱਤੀ। ਭਗਤੀ ਮਾਰਗ ਦੇ ਵਿਚਾਰਾਂ ਵਿਚ ਵਿੱਠਲ-ਭਗਤੀ ਨੂੰ ਉਹਨੇ ਸਰਬ-ਸਰੇਸ਼ਟ ਮੰਨਿਆ, ਪਰ ਇਹਦੇ ਨਾਲ ਹੀ ਈਸ਼ਵਰ ਦਾ ਕਿਸੇ ਰੂਪ ਵਿਚ ਵੀ ਭਜਨ ਤੇ ਚਿੰਤਨ ਕਿਸੇ ਵੀ ਨਾਮ ਦੁਆਰਾ ਲੈਣ ਦਾ ਉਪਦੇਸ਼ ਦਿੱਤਾ। 'ਭਵਸਾਗਰ ਤੋਂ ਪਾਰ ਲੰਘ ਜਾ, ਚਿੰਤਾ ਕਿਉਂ ਕਰਦਾ ਏਂ।' (ਅ: ਕ੍ਰ: 1889) ਦੇਵਤਾ ਦੁਆਰਾ ਆਖ ਗਏ ਇਹ ਸ਼ਬਦ ਸਦਾ ਅਮਰ ਰਹਿਣਗੇ; ਇਹਦੇ ਵਿਚ ਕੋਈ ਸ਼ੱਕ ਨਹੀਂ

ਨਾਮਦੇਵ ਦੀ ਸਿਖਿਆ ਜਾਂ ਉਪਦੇਸ਼ਾਂ ਦਾ ਸਰੂਪ ਇਸ ਪ੍ਰਕਾਰ ਦਾ ਹੈ।

ਜਿਵੇਂ ਸ਼ੁਰੂ ਵਿਚ ਕਿਹਾ ਗਿਆ ਹੈ ਕਿ ਉਹ ਸੰਤ ਜਾਂ ਉਪਨਿਸ਼ਦਕਾਰ ਨਹੀਂ ਸਨ ਉਹ ਅਧਿਆਤਮ ਵਿਦਿਆ ਵਿਚ ਨਵੀਨਤਾ ਲਿਆਉਣ ਵਾਲੇ ਵੀ ਨਹੀਂ ਸਨ। ਨਾਮਦੇਵ ਦਾ ਜਨਮ ਹੀ ਇਹੋ ਜਿਹੀ ਜਾਤ ਵਿਚ ਹੋਇਆ ਸੀ ਕਿ ਸਹਿਜਸੁਭਾ ਵਿਦਿਆ ਪ੍ਰਾਪਤੀ ਸੰਭਵ ਹੀ ਨਹੀਂ ਸੀ। ਉਹਨਾਂ ਨੇ ਭੋਲੇ ਭਾਲੇ ਰੂਪ ਭਗਤੀ ਦੇ ਗੀਤ ਗਾਏ, ਸਾਧਾਰਣ ਲੋਕਾਂ ਨਾਲ ਸੁੱਚਾ ਵਿਹਾਰ, ਸੁਹਣੇ ਵਿਚਾਰ, ਈਸ਼ਵਰ ਪ੍ਰਾਪਤੀ, ਨਿਰਲੇਪ ਰਹਿਣ ਦੀ ਸਿਖਿਆ ਦਿਤੀ। ਆਪਣੇ ਮਰਾਠੀ ਅਭੰਗਾਂ ਵਿਚ ਪ੍ਰਮੁਖ ਰੂਪ ਵਿਚ ਉਹ ਸਰਗੁਣ ਭਗਤੀ ਦਾ ਪ੍ਰਗਟਾਵਾ[1] ਕਰਦੇ ਹਨ। ਭਗਤੀ ਬਾਰੇ ਜਿਹੜੇ ਵੀ ਵਿਚਾਰ ਉਹਨੇ ਪੇਸ਼ ਕੀਤੇ ਹਨ ਉਹਨਾਂ ਬਾਰੇ ਮਰਾਠੀ ਵਿਦਵਾਨਾਂ ਨੇ ਵਿਚਾਰ ਕੀਤੀ ਹੈ। 'ਨਾਮਦੇਵ ਨੇ ਪ੍ਰਾਲਬਧਵਾਦ ਦਾ ਵਰਣਨ ਕੀਤਾ।' 'ਮਨੁੱਖ ਦੇ ਚੰਗੇ ਮਾੜੇ ਕਰਮਾਂ ਦਾ ਲੇਖਾ ਹੋਵੇਗਾ।' 'ਨਾਮਾ ਆਖੇ ਕਰਮ ਰੇਖਾ ਦੇਵਤਿਆਂ ਨੂੰ ਵੀ ਨਹੀਂ ਛੱਡਦੀ।' 'ਕਿਸੇ ਦੀ ਹੋਣੀ ਟਲਦੀ ਨਹੀਂ।' 'ਜਨਮਾਂ ਦੇ ਭੋਗ ਭੋਗਣੇ ਪੈਂਦੇ ਹਨ।' ਅਨੇਕਾਂ ਬਚਨਾਂ ਦੁਆਰਾ ਨਾਮਦੇਵ ਨੇ ਪ੍ਰਾਲਬਧ ਦੀ ਹੋਣੀ ਨੂੰ ਸਿੱਧ ਕੀਤਾ ਹੈ। ਜਿਹੜੇ ਹਾਲਾਤ ਵਿਚ ਪ੍ਰਾਲਬਧ ਦਾ ਜ਼ਿਕਰ ਕੀਤਾ ਹੈ ਉਹਨਾਂ ਹਾਲਤਾਂ ਵਿਚ ਲੋਕਾਂ ਦੀਆਂ ਕਮਜ਼ੋਰੀਆਂ ਦੂਰ ਕਰਕੇ ਉਹਨਾਂ ਦੇ ਮਨਾਂ ਨੂੰ ਸ਼ਾਂਤ ਕੀਤਾ ਹੈ, ਇਹਦਾ ਲੇਖਾ ਜੋਖਾ[2] ਕਰਨਾ ਵੀ ਜ਼ਰੂਰੀ ਹੈ। ਪ੍ਰਾਲਬਧ ਦੇ ਨਾਲ ਨਾਲ ਨਾਮਦੇਵ ਦਾ ਆਤਮ-ਸੱਤਾ-ਵਾਦ ਅਤੇ ਸ਼ੰਕਰਾਚਾਰੀਆ ਦੇ ਜਗਤ ਮਿਥਿਆ ਵਾਦ ਦੇ ਸਿਧਾਂਤਾਂ ਦਾ ਜ਼ਿਕਰ ਨਾਮਦੇਵ ਦੀ ਕਵਿਤਾ ਵਿਚ ਮਿਲਦਾ ਹੈ; ਇਹ ਮੱਤ ਡਾ: ਇਨਾਮਦਾਰ[3] ਨੇ ਪ੍ਰਗਟ ਕੀਤਾ ਹੈ। ਆਪਣੇ ਮੱਤ ਦੀ ਪੁਸ਼ਟੀ ਵਿਚ ਡਾ: ਸਾਹਿਬ ਨੇ ਇਹ ਉਦਾਹਰਣ ਦਿਤੀ ਹੈ, 'ਇਹ ਜੱਗ ਅਡੰਬਰ ਪਸਰਿਆ। ਮਾਇਆ ਦੇ ਸਭ ਸੁਪਨੇ।' 'ਸਰੀਰ ਸਾਢੇ ਤਿੰਨ ਹੱਥ ਲੰਬਾ ਹੈ, ਇਸ ਨੂੰ ਕਾਲ ਨੇ ਖਾ ਜਾਣਾ ਹੈ।' ਇਹੋ ਜਿਹੇ ਅਰਥ ਰੱਖਣ ਵਾਲੇ ਅਨੇਕਾਂ ਬਚਨ ਨਾਮਦੇਵ ਨੇ ਆਖੇ ਹਨ। ਗਿਆਨਦੇਵ ਦੇ ਧਾਰਮਿਕ ਵਿਆਖਿਆਨਾਂ ਦਾ ਨਾਮਦੇਵ ਉੱਪਰ ਪ੍ਰਤੱਖ ਪ੍ਰਭਾਵ ਪਿਆ। "ਦੇਵ-ਭਗਤੀਪਣ! ਨਹੀਂ ਨਹੀਂ ਉਹਦੀ ਮਹੁੰ!! ਇਹ ਸਾਰਾ ਆਕਾਰ ਹਰੀ ਦਾ ਰੂਪ ਹੈ।" ਆਦਿ ਬਚਨਾਂ ਤੋਂ ਨਾਮਦੇਵ ਦਾ ਮੱਤ ਸਪੱਸ਼ਟ ਹੁੰਦਾ ਹੈ। 'ਇਹੋ ਜਿਹਾ ਨਿਰਾਲਾ ਦੇਵਤਿਆਂ ਦਾ ਵਾਸਾ। ਜਿਹੋ ਜਿਹਾ ਰਿਸ਼ੀਕੇਸ਼ ਸਾਰੇ ਜੀਵਾਂ ਲਈ।' 'ਬੀਜਾਂ ਦੇ ਢਿੱਡ ਵਿਚ ਅੰਜੀਰ ਦਾ ਵਿਸਥਾਰ। ਤੇਰਾ ਸਾਰਾ ਆਕਾਰ

1. ਉਹਨਾਂ ਦੀ ਹਿੰਦੀ ਰਚਨਾ ਵਿਚ ਭਗਤੀ ਦੇ ਸਰੂਪ ਦਾ ਸੰਖੇਪ ਜਿਕਰ ਅੱਗੇ ਸੁਤੰਤ੍ਰ ਰੂਪ ਵਿਚ ਦਿਤਾ ਹੈ।
2. ਸੰਤ ਨਾਮਦੇਵ; ਹੇ: ਵਿ: ਇਨਾਮਦਾਰ--ਪੰਨਾ 239, ਦੂਜੀ ਜਿਲਦ।
3. ਸੰਤ ਨਾਮਦੇਵ : ਹੇ: ਵਿ: ਇਨਾਮਦਾਰ--ਪੰਨਾ 242, ਦੂਜੀ ਜਿਲਦ।

ਇਸ ਪ੍ਰਕਾਰ ਦਾ।' 'ਅੰਦਰ ਬਾਹਰ ਇਕੋ ਬ੍ਰਹਮ ਦਾ ਪਸਾਰਾ ਹੈ।' ਇਸ ਪ੍ਰਕਾਰ ਦੇ ਅਨੇਕਾਂ ਉਦਗਾਰਾਂ ਤੋਂ ਨਾਮਦੇਵ ਦੇ ਧਾਰਮਿਕ ਵਿਚਾਰਾਂ ਦਾ ਪਤਾ ਲਗਦਾ ਹੈ।

ਨਾਮਦੇਵ ਇਹ ਸਿਖਿਆ ਆਪਣੀ ਸਾਰੀ ਉਮਰ ਦੇਂਦੇ ਰਹੇ। ਉਸ ਸਮੇਂ ਮਨਮੁੱਖਾਂ ਦੇ ਨਾਲ ਨਾਲ ਸਮੁਚੇ ਵਾਤਾਵਰਣ ਵਿਚ ਈਰਖਾ ਅਤੇ ਦ੍ਵੈਸ਼ ਦੀ ਜ਼ਹਿਰ ਫੈਲੀ ਹੋਈ ਸੀ। ਝੂਠੇ ਢੋਂਗ ਰਚਣ ਵਾਲੇ ਸੰਤਾਂ ਨੇ ਅਨੇਕਾਂ ਵਾਰੀ ਨਾਮਦੇਵ ਬਾਰੇ ਅਫਵਾਹਾਂ ਫੈਲਾਣ ਦੇ ਜਤਨ ਕੀਤੇ। ਉਸ ਸਮੇਂ ਅਧਿਆਤਮ ਵਿਦਿਆ ਦਾ ਪ੍ਰਚਾਰ ਕਰਨਾ ਸੂਲਾਂ ਦੀ ਸੇਜ ਤੇ ਸੌਣ ਵਾਂਗੂ ਔਖਾ ਸੀ। ਇਸੇ ਲਈ ਸੰਤਾਂ ਮਹਾਤਮਾਵਾਂ ਦਾ ਜੀਵਨ ਸੰਘਰਸ਼ ਦਾ ਜੀਵਨ ਸੀ। ਨਾਮਦੇਵ ਨੇ ਨਿੱਠ ਕੇ ਅਧਿਆਤਮਕ ਘੁੰਡੀਆਂ ਨੂੰ ਖੋਹਲਣ ਦਾ ਜਤਨ ਕੀਤਾ; ਪਰ ਉਹਨੂੰ ਆਪਣੇ ਜੀਵਨ ਵਿਚ ਉਸਤਤ ਨਾਲੋਂ ਨਿੰਦਿਆ ਦਾ ਸ਼ਿਕਾਰ ਹੋਣਾ ਪਿਆ। ਉਹਨੂੰ ਦੁਰਬਚਨ ਸੁਣਨੇ ਪਏ। ਤੁਕਾ ਰਾਮ ਦੇ ਕਹਿਣ ਅਨੁਸਾਰ 'ਕਥਨੀ ਤੇ ਕਰਣੀ' ਵਾਲਾ ਨਾਮਦੇਵ ਦਾ ਆਚਰਣ ਸੀ; ਇਸੇ ਲਈ ਸੱਤ ਸੌ ਸਾਲਾਂ ਤੋਂ ਲੋਕ ਉਹਦੀ ਚਰਨ ਬੰਦਨਾ ਲਈ ਆਉਂਦੇ ਰਹੇ ਹਨ। ਇਹ ਵਿਚਿੱਤ੍ਰ ਅਧਿਆਤਮਕ ਲੜਾਈ ਉਹਨਾਂ ਕਿਵੇਂ ਲੜੀ ?

ਨਿੰਦੋ, ਇਸ ਜਨ ਨੂੰ ਨਿੰਦਿਆ ਸੁਖ ਦੇਂਦੀ।
ਸੱਜਨ ਸੁਭਾਅ ਸੋਂਭਦਾ ਨਹੀਂ ॥1॥
ਨਿੰਦਾ ਉਸਤਤ ਜਿਨ੍ਹਾਂ ਨੂੰ ਇਕੋ ਜਿਹੀ ਲਗਦੀ ਏ।
ਉਹਨਾਂ ਦੀ ਸਥਿਤੀ ਸਮਾਧੀ ਵਾਲੀ ਹੈ ॥2॥
ਵੈਰੀ ਮਿੱਤ੍ਰ ਜਿਨ੍ਹਾਂ ਲਈ ਇਕ ਸਮਾਨ ਹਨ।
ਉਹ ਦੇਵਾਂ ਨੂੰ ਪਿਆਰੇ ਹਨ ॥3॥
ਮਿੱਟੀ ਅਤੇ ਸੋਨਾ ਜਿਨ੍ਹਾਂ ਲਈ ਸਮਾਨ ਹੈ।
ਉਹ ਇਕ ਨਿਧਾਨ ਜੋਗੀ ਹਨ ॥4॥
ਨਾਮਾ ਆਖੇ, ਜਿਹੜੇ ਭਗਤ ਇਹੋ ਜਿਹੇ ਹਨ।
ਲੋਕ ਉਹਨਾਂ ਤੋਂ ਪਾਵਨ ਹੁੰਦੇ ਹਨ ॥5॥ (ਅ: ਕ੍ਰ: 1878)

ਨਾਮਦੇਵ ਦੀ ਦ੍ਰਿਸ਼ਟੀ 'ਆਦਰਸ਼ ਸੰਤ ਦੀ ਦ੍ਰਿਸ਼ਟੀ' ਸੀ ਉਹਦੇ ਅਭੰਗਾਂ ਉਪਰ ਗਿਆਨਦੇਵ ਦੀਆਂ ਕਿਰਤਾਂ ਦਾ ਪ੍ਰਭਾਵ ਹੈ। ਉਹਨੇ ਭਗਤੀ ਕਰਨ ਵਾਲਿਆਂ ਦਾ ਸਨਾਤਨੀ ਮਾਨਸਿਕ ਚਿਤ੍ਰ ਪੇਸ਼ ਕੀਤਾ ਹੈ। ਇਸ ਰਚਨਾ ਵਿਚੋਂ ਨਾਮਦੇਵ ਦੀ ਮਾਨਸਿਕ ਉਥਲ ਪੁਥਲ ਸ਼ਾਂਤੀ ਅਤੇ ਪ੍ਰਸੰਨਤਾ ਦਾ ਪ੍ਰਗਟਾਵਾ, ਇਕ ਵਧੀਆ ਸ਼ੈਲੀ ਦੁਆਰਾ ਪ੍ਰਗਟ ਹੁੰਦਾ ਹੈ। ਨਾਮਦੇਵ ਦੀ ਕਵਿਤਾ ਦਾ ਧੁਰਾ ਆਤਮ-ਚਿਤ੍ਰਣ ਅਤੇ ਪ੍ਰਤਿਭਾ ਨਿਰਮਾਣ ਹੈ। ਇਸੇ ਲਈ 'ਕਵੀ ਨਾਮਦੇਵ' ਵੀ ਸੰਤ ਨਾਮਦੇਵ ਵਾਕਰ ਹੀ ਵਿਲੱਖਣ ਅਧਿਐਨ ਦਾ ਵਿਸ਼ਾ ਹੈ।

# ਕਾਵਿ ਸੌਂਦਰਯ

ਨਾਮਦੇਵ ਸੰਤ ਸਨ। ਸੰਸਾਰੀ ਲੋਕਾਂ ਦੀ ਮੁਕਤੀ ਦਾ ਕੰਮ ਉਹਨਾਂ ਅਰੰਭ ਕੀਤਾ। ਸਰਬ ਸੰਤਾਂ ਦਾ ਇਹ ਜੀਵਨ ਕਰਤੱਵ ਅਤੇ ਜੀਵਨ ਉਦੇਸ਼ ਸੀ। ਮਹਾਂਰਾਸ਼ਟਰ ਦੇ ਬਹੁਤ ਸਾਰੇ ਵੱਡੇ ਵੱਡੇ ਸੰਤ ਉਤਮ ਕਵੀ ਸਨ। ਨਾਮਦੇਵ ਵੀ ਸੰਤ ਕਵੀ ਸਨ ਅਤੇ ਉਹਨਾਂ ਦਾ ਅਧਿਐਨ ਇਹਨਾਂ ਦੋਹਾਂ ਪੱਖਾਂ ਤੋਂ ਕਰਨਾ ਜ਼ਰੂਰੀ ਹੈ। ਸੰਤਾਂ ਨੇ ਅਧਿਆਤਮ ਵਿਦਿਆ ਦਾ ਪਸਾਰ ਕੀਤਾ। ਉਹਦੇ ਵਿਚ ਭਾਵੇਂ ਵਧੇਰੇ ਕਰਕੇ ਪਰਚਾਰਕਾਂ ਦੀ ਹੀ ਭੂਮਿਕਾ ਮਿਲਦੀ ਹੈ; ਪਰ ਉਹਦੇ ਵਿਚ ਇੰਦਰੀ ਗਿਆਨ ਆਦਿ ਸਾਧਪੁਣੇ ਦੇ ਲੱਛਣ ਵੀ ਮਿਲਦੇ ਹਨ। ਉਪਦੇਸ਼ਾਂ ਨੂੰ ਸੰਤ ਆਪਣੇ ਆਚਰਣ ਵਿਚ ਢਾਲਦੇ ਸਨ। ਉਹਨਾਂ ਦੀ ਬਾਣੀ ਵਿਚ ਆਤਮ ਅਨੁਭਵ ਦਾ ਵੀ ਪ੍ਰਗਟ ਹੁੰਦਾ ਹੈ। ਵਧੇਰੇ ਕਰ ਕੇ ਉਹ ਪ੍ਰਗਟ ਚਿੰਤਨ ਹੀ ਕਰਦੇ ਸਨ। ਉਹਨਾਂ ਦੀਆਂ ਇਹੋ ਜਿਹੀਆਂ ਰਚਨਾਵਾਂ ਵਿਚੋਂ ਪ੍ਰਾਪਤ ਸਿੱਖਿਆ ਉਹਨਾਂ ਦੇ ਸ੍ਵੈ-ਅਨੁਭਵ ਦਾ ਪ੍ਰਗਟਾਵਾ ਕਰਦੀ ਹੈ। ਅਨੁਭਵ ਦੀ ਛੁਹ ਤੋਂ ਬਿਨ੍ਹਾਂ ਇਹਨਾਂ ਰਚਨਾਵਾਂ ਵਿਚ ਤਿੱਖੀਆਂ ਭਾਵਨਾਵਾਂ ਦਾ ਪ੍ਰਵਾਹ ਮਿਲਦਾ ਹੈ। ਨਾਮਦੇਵ ਦੀ ਕਵਿਤਾ ਵਿਚ ਵੀ ਇਹੋ ਜਿਹੇ ਅਨੇਕਾਂ ਅਨੁਭਵ ਮਿਲਦੇ ਹਨ। ਭਗਤੀ ਭਾਵਨਾ ਦੇ ਸਰੂਪ ਉਹਦੇ ਅਭੰਗਾਂ ਵਿਚ ਵਾਰ ਵਾਰ ਪ੍ਰਗਟ ਹੁੰਦੇ ਹਨ। ਗਾਥਾ ਵਿਚ ਅਨੇਕ ਨਾਮਦੇਵਾਂ ਦੀ ਰਚਨਾ ਰਲ ਗਡ ਹੋ ਗਈ ਹੈ, ਇਹ ਗੱਲ ਸਦਾ ਧਿਆਨ ਵਿਚ ਰਹਿੰਦੀ ਹੈ। ਇਹ ਰਚਨਾਵਾਂ ਇਸ ਕਦਰ ਰਲ ਗਡ ਹੋ ਗਈਆਂ ਹਨ ਕਿ ਸੰਤ ਨਾਮਦੇਵ ਦੇ ਭਗਤੀ ਬਾਰੇ ਵਖਰੇ ਸਰੂਪ ਨਿਸਚਿਤ ਕਰਨੇ ਔਖੇ[1] ਹੋ ਗਏ ਹਨ। ਇਕ ਅਭੰਗ[2] ਵਿਚ ਵਿਸ਼ਿਆਂ ਵਿਚ ਭਰਿਆ ਹੋਇਆ ਮਨ

---

1. ਇਸ ਪੁਸਤਕ ਦਾ ਲੇਖਕ ਆਤਮ ਚਰਿੱਤ੍ਰ, ਜਗਤ ਸੰਤ ਚਰਿੱਤ੍ਰ, ਗਿਆਨਦੇਵ ਨਾਮਦੇਵ ਤੀਰਥਾਵਲੀ, ਸਮਾਧੀ ਮਹਿਮਾ ਇਹਨਾਂ ਅਧਿਆਵਾਂ ਨੂੰ ਨਾਮਦੇਵ ਦੀ ਰਚਨਾ ਨਹੀਂ ਮੰਨਦਾ। ਇਸ ਲਈ ਇਸ ਭਾਗ ਵਿਚ ਆਉਣ ਵਾਲੇ ਪ੍ਰਸੰਗ ਹੋਰ ਰਚਨਾਵਾਂ ਵਿਚੋਂ ਲਏ ਹਨ।
2. ਵਿਸ਼ਿਆਂ ਵਿਚ ਗਲਤਾਨ ਮੇਰਾ ਮਨ.... (ਅਭੰ ਨੂ: 1391)

ਸਰਧਾ ਰੱਖ ਕੇ ਪੰਢਰੀ ਦੇ ਚਰਨਾਂ ਵਲ ਖਿਚਿਆ ਜਾਂਦਾ ਹੈ। ਉਮਰ ਬੀਤ ਗਈ, ਪਰ ਮਨ ਦੀ 'ਕਲਪਨਾ' ਖਤਮ ਨਹੀਂ ਹੋਈ; ਇਸ ਲਈ ਐ ਦੇਵ ਤੂੰ ਸੰਕਟਾਂ ਤੋਂ, ਜਨਮ ਮਰਨ ਦੇ ਦੁੱਖਾਂ ਤੋਂ ਬਚਾ। ਇਸ ਅਭੰਗ ਵਿਚ ਇਸ ਪ੍ਰਕਾਰ ਦੇ ਤੀਬਰ ਭਾਵ ਮਿਲਦੇ ਹਨ। ਇਹ ਜਨਮ ਜਨਮਾਂਤ੍ਰਾਂ ਦੀ ਵਾਸ਼ਨਾ ਤੂੰ ਮੇਰੇ ਮਨ ਵਿਚ ਕਿਉਂ ਪੈਦਾ ਕਰ ਦਿੱਤੀ। ਇਹ ਪ੍ਰਸ਼ਨ ਉਹਨੇ ਬਹੁਤ ਵਿਆਕੁਲ ਹੋ ਕੇ ਕੀਤਾ ਹੈ। ਉਹ ਦੇਵਤਾ ਕੋਲੋਂ ਇਹ ਵੀ ਪੁਛਦਾ ਹੈ ਕਿ ਉਹਨੂੰ ਜਨਮਾਂ ਦੇ ਚੱਕਰ ਵਿਚ ਪਾ ਕੇ ਇਹ ਗਰਭਵਾਸ ਦੇ ਚੱਕਰਾਂ ਵਿਚ ਕਿਉਂ ਪਾ ਦਿੱਤਾ। ਇਸ ਵਿਆਕੁਲਤਾ ਦੇ ਦਰਸ਼ਨ ਅਨੇਕਾਂ ਅਭੰਗਾਂ ਵਿਚ ਹੁੰਦੇ ਹਨ। ਸੰਤ ਸਾਡੀ ਮਾਤਾ ਹੈ, ਉਹ ਪ੍ਰੇਮ ਨਾਲ ਦੁੱਧ ਪਿਲਾਣ ਵਾਲੀ ਗਾਂ ਹੈ, ਇਹੋ ਜਿਹੇ ਰੂਪਕ ਅਲੰਕਾਰ ਵਰਤ ਕੇ ਉਹ ਮਨ ਦੀ ਵਿਆਕੁਲਤਾ ਪ੍ਰਗਟ ਕਰਦਾ ਹੈ। ਦੇਵਤਾ ਦੇ ਦਰਸਨਾਂ ਲਈ ਰਾਹ ਤੱਕਦਿਆਂ ਤੱਕਦਿਆਂ ਅੱਖਾਂ ਪੱਕ ਗਈਆਂ, ਇੰਜ ਉਹ ਮਨ ਦੀ ਤੀਬਰ ਅਵਸਥਾ ਦਾ ਚਿਤ੍ਰਣ ਕਰਦਾ ਹੈ। ਪੰਛੀਆਂ ਨੂੰ ਆਂਡੇ ਦੇ ਕੇ ਘੁਰਨੇ ਭੁਲਣੇ, ਹਿਰਨੀਆਂ ਨੂੰ ਆਪਣ ਦੂਰ-ਦੁਰਾਡੇ ਦੇ ਘਰ ਭੁਲ ਜਾਣ ਇਹ ਕਿਵੇਂ ਸੰਭਵ ਹੋ ਸਕਦਾ ਹੈ, ਇਹ ਪ੍ਰਸ਼ਨ ਕਰਕੇ ਉਹ ਪ੍ਰੇਮ ਦਾ ਦੁੱਧ ਪੀਣ ਲਈ ਇਸ ਅਭੰਗ[1] ਵਿਚ ਬੇਨਤੀ ਕਰਦਾ ਹੈ. ਵਾਤਸਲ ਪਿਆਰ ਨੂੰ ਅਜਿਹੇ ਸੁੰਦਰ ਸ਼ਬਦਾਂ ਵਿਚ ਪ੍ਰਗਟ ਕੀਤਾ ਹੈ ਕਿ ਇਹਨਾਂ ਦਾ ਸੌਂਦਰਯ ਵਰਣਨ ਕਰਨਾ ਅਸੰਭਵ ਜਾਪਦਾ ਹੈ। ਦੇਵ ਦਰਸ਼ਨ ਲਈ ਰਾਹ ਤੱਕਦੇ ਰਹਿਣਾ ਭਗਤੀ ਵਿਚਲੀ ਇਕ ਮਹੱਤਵਪੂਰਣ ਘਟਨਾ ਹੈ।

ਮਿਲਣ[2] ਦੀ ਜੀਵਾਂ ਨੂੰ ਲਗ ਗਈ ਆਸ।
ਦੇਖਦੇ ਰਹਿਣ ਰਾਤ ਦਿਨ ਤੇਰੀ ਵਾਟ।
ਪੂਰਨਮਾ ਦਾ ਚੰਦ ਜਿਵੇਂ ਅਡੋਲ ਚਮਕਦਾ।
ਤਿਵੇਂ ਮੇਰਾ ਮਨ ਵਾਟਾਂ ਵਿਹਦਾ।
ਦੀਵਲੀ ਦੇ ਦਿਨ ਧੀਆਂ ਨੇ ਵਡੀ ਆਸ ਰੱਖੀ।
ਰਾਹ ਦੇਖਦਿਆਂ ਮਾਪਿਆਂ ਦਾ।
ਨਾਮਾ ਆਖੇ ਮੈਂ ਵੀ ਤੇਰੀ ਬੱਚੀ ਹਾਂ।
ਮਿਲਣ ਦੀ ਚਾਹ ਤੈਨੂੰ ਸਦਾ ਰਹਿੰਦੀ।

ਇਸ ਅਭੰਗ ਵਿਚ ਭਾਵ ਅਤਿਅੰਤ ਮਧੁਰ ਹਨ। ਵਿਸ਼ੇਸ਼ ਕਰ ਕੇ ਦੀਵਾਲੀ ਦੇ ਮੌਕੇ ਉਸ ਦੀ ਰਾਹ ਤੱਕਣ ਵਾਲੀ ਨਵੀਂ ਵਿਆਹੀ ਹੋਈ ਕੁੜੀ ਦਾ ਦ੍ਰਿਸ਼ਟਾਂਤ

1. ਅੱਖਾਂ ਪੱਕ ਗਈਆਂ ਵਾਟਾਂ ਵਿੰਹਦਿਆਂ। (ਅ: ਕ੍ਰ: 1481)
2. ਇਕ ਮੱਤ ਇਹ ਹੈ ਕਿ ਇਹ ਅਭੰਗ ਤੁਕਾ ਰਾਮ ਦਾ ਹੈ, ਪਰ ਇਹ **ਪ੍ਰਤੀਤ** ਨਾਮਦੇਵ ਦਾ ਹੁੰਦਾ ਹੈ।

ਏਨਾ ਤੀਬਰ ਹੈ ਕਿ ਉਹਦਾ ਵਧੇਰੇ ਵਰਣਨ ਕਰਨਾ ਉਹਦੀ ਮਿਠਾਸ ਘੱਟ ਕਰਨ ਵਾਲੀ ਗੱਲ ਹੋ ਨਿਬੜਦੀ ਹੈ।

ਨਾਮਦੇਵ ਦੀ ਭਗਤੀ ਦੇ ਜਿਹੋ ਜਿਹੇ ਭਿੰਨ ਭਿੰਨ ਅੰਗ ਹਨ ਉਹਦੀ ਰਚਨਾ ਦੀ ਸ਼ੈਲੀ ਵੀ ਉਹੋ ਜਿਹੀ ਭਿੰਨ ਭਿੰਨ ਪ੍ਰਕਾਰ ਦੀ ਹੈ। ਸੰਤਾਂ ਦੇ ਦਵਾਰੇ ਦੇ ਦਵਾਰਪਾਲ ਹੋਣ ਦੇ ਨਾਤੇ ਅਤੇ ਅਤਿਅੰਤ ਨਿਮ੍ਰਤਾ ਨਾਲ ਭਾਵ ਪ੍ਰਗਟ ਕਰਨ ਵਾਲੇ ਨਾਮਦੇਵ ਪੂਰਣ ਭਗਤ ਬਣਨ ਪਿਛੋਂ, ਆਪਣੇ ਅਨੁਭਵ ਆਤਮ ਵਿਸ਼ਵਾਸ ਅਤੇ ਨਿਸਚੇਆਤਮਕ ਰੀਤੀ ਦੁਆਰਾ ਵਰਣਨ ਕਰਦੇ ਹਨ। ਕਹਿੰਦੇ ਹਨ, 'ਮੈਂ ਹੁਣ ਈਸ਼ਵਰੀ ਸੱਤਾ ਨੂੰ ਲੱਭ ਲਿਆ ਹੈ। ਹੁਣ ਮੈਂ ਭਾਗਵਤ ਧਰਮ ਨਹੀਂ ਛੱਡਾਂਗਾ[1]।' 'ਭਗਤੀ ਦੇ ਭੁੱਖੇ ਦੇਵ ਬੈਕੁੰਠ ਛੱਡ ਕੇ ਧਰਤੀ ਉਪਰ ਆ ਗਏ ਹਨ। ਇਸ 'ਨੁਕਤੇ' ਨੂੰ ਮੁਖ ਰੱਖ ਕੇ ਹੁਣ ਮੈਂ ਸੰਤ ਚਰਣਾਂ ਵਿਚ ਢਹਿ ਕੇ ਉਹਨਾਂ ਨੂੰ ਆਪਣੇ ਬਣਾ ਲਵਾਂਗਾ। ਉਹਨਾਂ ਦੇ ਚਰਨਾਂ ਨੂੰ ਹੁਣ ਮੈਂ ਛੱਡਣਾ ਨਹੀਂ।' ਦੇਵ ਭਗਤੀ ਅਤੇ ਆਤਮ ਵਿਸ਼ਵਾਸ ਦੇ ਪਵਿੱਤ੍ਰ ਦਰਸ਼ਨ ਜੇ ਦੇਖਣੇ ਹੋਣ ਤਾਂ ਨਾਮਦੇਵ ਦਾ ਇਕ ਅਭੰਗ[2] ਸਾਹਿਤ ਕਲਾ ਵਿਚ ਅਦੁਤੀ ਮਿਸਾਲ ਹੈ। 'ਜਿਨ੍ਹਾਂ ਸ਼ਬਦਾਂ ਦੇ ਪ੍ਰੇਮ ਰਸ ਤੋਂ ਵਿੱਠਲ ਡੋਲਣ ਲਗ ਪਵੇ ਇਹੋ ਜਿਹੇ ਸ਼ਬਦ ਮੈਂ ਆਪਣੀ ਬਾਣੀ ਦੁਆਰਾ ਪ੍ਰਗਟ ਕਰਾਂਗਾ।' ਰੱਬੀ ਪਿਆਰ ਦੇ ਸਾਰੇ ਅੰਗਾਂ ਨੂੰ ਪੂਰਨ ਭਾਂਤ ਪ੍ਰਗਟ ਕਰਨ ਲਈ 'ਪ੍ਰੇਮ ਸਭ ਦੇ ਦਿਲਾਂ ਵਿਚ ਵਸਦਾ ਹੈ,' ਇਹ ਸ਼ਬਦ ਚਿਤ੍ਰ ਅਤਿਅੰਤ ਸੁੰਦਰ ਹੈ। ਸਭ ਤੋਂ ਵਿਸ਼ੇਸ਼ ਗੱਲ ਇਹ ਹੈ ਕਿ ਉਹ ਇਕ ਥਾਂ ਤੇ ਪਹੁੰਚ ਕੇ 'ਮੈਂ ਸਦਾ ਹੀ ਇਥੇ ਰਹਾਂ' ਇਹ ਆਤਮ ਵਿਸ਼ਵਾਸ ਉਹਨੇ ਨਿਸ਼ੰਗ ਹੋ ਕੇ ਵਿਅੱਕਤ ਕੀਤਾ ਹੈ। ਆਤਮ ਵਿਸ਼ਵਾਸ ਦੀ ਮੰਜ਼ਲ ਉਪਰ ਭਗਤੀ ਰਸ ਪ੍ਰਾਪਤ ਹੁੰਦਾ ਹੈ। ਭਗਤੀ ਦੁਆਰਾ ਪਰਮੇਸ਼ਰ ਪ੍ਰਾਪਤੀ ਪਿਛੋਂ ਕਿਹੜਾ ਮਨੁੱਖ ਹੈ ਜਿਹੜਾ ਸਵਰਗ ਦੇ ਸੁੱਖ ਪ੍ਰਾਪਤ ਨਹੀਂ ਕਰੇਗਾ? ਇਸੇ ਲਈ ਪੰਢਰਪੁਰ ਦੇ ਵਿੱਠਲ ਦੇ ਦਰਸ਼ਨਾਂ ਤੋਂ ਮਿਲਣ ਵਾਲੇ ਅਨੰਦ ਦਾ ਵਰਣਨ ਇਸ ਪ੍ਰਕਾਰ ਕੀਤਾ ਹੈ—

ਸਾਨੂੰ ਸਵਰਗ ਸੁੱਖਾਂ ਦੇ ਸੁੱਖ।
ਦੇਖ ਕੇ ਮੁੱਖ ਪੰਢਰੀ ਦਾ। (ਅ: ਕ੍ਰ: 438)

ਬੈਕੁੰਠਵਾਸ ਅਤੇ ਕੈਲਾਸ਼ਵਾਸ (ਸ਼ੈਵ ਵੈਸ਼ਣਵਾਂ ਦਾ ਇਕੱਠਾ ਉੱਲੇਖ ਸੂਖਮ ਪੱਧਰ ਉਪਰ ਕੀਤਾ ਹੈ) ਦੀ ਮੈਨੂੰ ਕੋਈ ਲੋੜ ਨਹੀਂ ਇਹ ਨਾਮਦੇਵ ਕਹਿੰਦਾ ਹੈ। ਅਗੇ ਚਲ ਕੇ 'ਇਕ ਵਿੱਠਲ ਧਿਆਨ ਕਰਕੇ' ਮੁੜ ਧਨ ਸੰਪਤੀ ਜਾਂ ਮਾਣ ਵਡਿਆਈ

1. ਮੈਨੂੰ ਲਭ ਗਿਆ ਇਹ ਵਰਮ ਧਾਰਨ-ਕਰਾਂ ਭਾਗਵਤ ਧਰਮ ॥
2. ਬੋਲਾਂ ਇਹੋ ਜਿਹੇ ਬੋਲ। ਜਿਸ ਤੋਂ ਵਿੱਠਲ ਡੋਲੇ ਬੋਲੇ ॥ (ਅ: ਕ੍ਰ: 1494)

ਦੀ ਕੋਈ ਲੋੜ ਮਹਿਸੂਸ ਨਹੀਂ ਹੁੰਦੀ। ਇਕ ਥਾਂ ਆਪਣਾ ਵਿਸ਼ਵਾਸ ਪ੍ਰਗਟ ਕਰਨ ਲਈ ਪਰਮਾਤਮਾ ਨੂੰ ਸਾਖੀ ਬਣਾਉਂਦੇ ਹਨ—

ਸੱਚਾਈ ਦੇ ਬੋਲ ਮੇਰੇ।
ਤੈਨੂੰ ਆ ਕੇ ਅਖਾਂ ਮੇਰੇ ਹਰੀ ॥ (ਅ:ਕ੍ਰ: 438)

ਇੰਜ ਇਕ ਪ੍ਰਕਾਰ ਦੀ ਸਹੁੰ ਖਾਧੀ ਹੈ। ਭਗਤੀ ਦੇ ਨੌਂ ਪ੍ਰਕਾਰ ਦੇ ਸਰੂਪ ਪ੍ਰਗਟਾ ਕੇ ਕਵੀ ਨੂੰ ਆਤਮਕ ਸੁੱਖ ਦੀ ਪ੍ਰਾਪਤੀ ਹੋਈ। ਪਰ ਨਾਮਦੇਵ ਕੇਵਲ ਆਤਮ ਕਲਿਆਣ ਹੀ ਨਹੀਂ ਚਾਹੁੰਦਾ ਸੀ। ਉਹਦੇ ਮਨ ਵਿਚ ਜਨ ਸਾਧਾਰਣ ਲਈ ਅਪਾਰ ਪ੍ਰੇਮ-ਭਾਵਨਾ ਸੀ। ਤਰਸ ਸੀ। ਇਸ ਲਈ ਉਹਦਾ ਆਪਣਾ ਜੀਵਨ ਅਤੇ ਕਰਤੱਵ ਮਹੱਤਵਪੂਰਣ ਹੈ—

ਕੀਰਤਨ ਦੇ ਰੰਗ ਵਿਚ ਨੱਚਾਂ।
ਗਿਆਨਦੀਪ ਜਲਾਵਾਂ ਜੱਗ ਵਿਚ।

ਇਸ ਪ੍ਰਕਾਰ ਦਾ ਵਿਲੱਖਣ ਉਲੇਖ ਕੀਤਾ ਹੈ। ਇਸ ਪ੍ਰਸਿੱਧ ਅਭੰਗ ਵਿਚ ਉਹ 'ਭਗਤੀ ਦੀਪ' ਦੀ ਥਾਂ 'ਗਿਆਨਦੀਪ' ਸ਼ਬਦ ਦੀ ਵਰਤੋਂ ਕਰਦਾ ਹੈ। ਇਸ ਲਈ ਇਹ ਕਹਿਣਾ ਕਿ ਨਾਮਦੇਵ ਕੇਵਲ ਇਕ ਭਗਤ ਸੀ, ਉਹਦੇ ਕਵੀ ਹੋਣ ਦੀ ਸਚਾਈ ਤੋਂ ਮੁਨਕਰ ਹੋਣ ਵਾਲੀ ਗੱਲ ਹੈ। ਭਗਤੀ ਕਾਵਿ ਵਿਚ ਨਾਮਦੇਵ ਦੀ ਕਲਾ ਕੌਸ਼ਲਤਾ ਪਹਿਲੇ ਦਰਜੇ ਦੀ ਹੈ। ਆਪਣੇ ਆਪ ਨੂੰ ਵਿਕਾਰਾਂ ਵਿਚ ਘਿਰਿਆ ਹੋਇਆ ਦੱਸਣ ਲਈ ਵੱਛੇ ਦਾ ਦ੍ਰਿਸ਼ਟਾਂਤ ਚੁਣਿਆ ਹੈ, ਨਾਮ ਗਾਇਨ ਨਾਲ ਭੁੱਖ ਤ੍ਰੇਹ ਮਿਟ ਕੇ ਤ੍ਰਿਪਤੀ ਕਿਵੇਂ ਹੋਈ ਇਹ ਕੁਝ ਵਰਣਨ ਕਰਨ ਵਾਲਾ ਅਭੰਗ, ਪਰਮਾਤਮਾ ਦਾ ਮਿਲਾਪ ਲਈ, ਕਦੇ ਬੁਲਾਵਾ ਆਵੇਗਾ, ਉਹਦਾ ਰਾਹ ਤੱਕਣਾ, ਜਿਸ ਦੇਵ ਦੀ ਭਗਤੀ ਕੀਤੀ ਹੈ ਉਸ ਦੇਵ ਦਾ ਲਾਡਦਾਇਕ ਰੂਪ ਆਦਿ ਅਨੇਕਾਂ ਦਾ ਨਿਰੂਪਣ ਕਾਵਿ ਸੌਂਦਰਯ ਦੁਆਰਾ ਹੋਇਆ ਹੈ। ਭਗਤੀ ਦੀਆਂ ਵੱਖੋ-ਵੱਖ ਅਵਸਥਾਵਾਂ ਨੂੰ ਇਕੋ ਥਾਂ ਪ੍ਰਗਟਾਣ ਵਾਲਾ ਇਕ 'ਨਾਮਦੇਵ' ਦਾ ਅਭੰਗ ਮਿਲਦਾ ਹੈ। ਸਰਗੁਣ ਭਗਤੀ ਦੇ ਚਿਤ੍ਰੇ ਹੋਏ ਰੂਪ ਅਤਿਅੰਤ ਜੀਵਤ ਅਤੇ ਸਰਬ-ਪਰਵਾਣਿਤ ਹਨ। ਇਕ ਪ੍ਰਸਿੱਧ ਗੀਤ ਵਿਚ ਪਹਿਲਾਂ ਬਾਲ ਕ੍ਰਿਸ਼ਨ ਦੀ ਲੀਲਾ ਦਾ ਵਰਣਨ ਹੈ ਅਤੇ ਅੰਤ ਵਿਚ ਆਪਣੇ ਚਰਨ ਸੇਵਕ ਬਣਨ ਦੀ ਪ੍ਰਬਲ ਇੱਛਾ ਪ੍ਰਗਟ ਕੀਤੀ ਹੈ। 'ਬਾਂਕੇ ਨਟ ਖਟ ਕ੍ਰਿਸ਼ਨ ਨਿੱਤ ਨਵੀਂ ਚੋਰੀ' ਇਸ ਚਿਤ੍ਰ ਦੇ ਨਾਲ ਨਾਲ 'ਲੁਕ ਛਿਪ ਕੇ ਆਉਂਦਾ ਇਹ ਹਰੀ ਰਾਜ ਮੰਦਰ ਵਿਚ, ਨੰਦ ਨੂੰ ਪਰੇ ਕਰਕੇ ਆਪ ਬਹਿੰਦਾ ਸਿੰਘਾਸਣ ਤੇ' ਇਸ ਤੁਕ ਵਿਚ ਅਤਿਅੰਤ ਸੁੰਦਰ ਬਾਲਪਣ ਦਾ ਚਿਤ੍ਰ ਪੇਸ਼ ਕੀਤਾ ਹੈ। ਕਿਧਰੇ ਕਿਧਰੇ ਵਿੱਠਲ ਦੇ ਸ਼ਬਦ-ਚਿਤ੍ਰ ਰੇਖਾ-ਚਿਤ੍ਰ ਦਾ ਰੂਪ ਧਾਰਨ ਕਰ ਲੈਂਦੇ ਹਨ—

'ਦੀਨਾਂ ਦੀ ਮਾਤਾ, ਅਜ ਮੈਂ ਦੇਖ ਲਈ ॥
ਢਾਕਾਂ ਤੇ ਹੱਥ ਰੱਖ ਕੇ, ਖੜੀ ਰਹੀ ਰਸਤੇ ਵਿਚ ॥
ਮੁਕਟ ਰਤਨਾਂ ਨਾਲ ਸਜਿਆ ਹੋਇਆ, ਸੁਗੰਧੀ ਮੋਤੀਏ ਦੀ ॥
ਰੂਪ ਸੁੰਦਰ ਅਨੂਪ, ਗਲ ਵਿਚ ਮਾਲਾ ਸਜਦੀ ॥
ਤਾਂਬੇ ਰੰਗੀ ਪੀਲੀ ਧੋਤੀ, ਪੈਰੀਂ ਝਾਂਜਰਾਂ ॥
ਭਗਤਾਂ ਉੱਪਰ ਕ੍ਰਿਪਾ ਦੀ ਛਾਂ, ਨਾਮਾ ਬੰਦੀ ਪੈਰ ਧੋਵੇ ॥

(ਅ: ਕ੍ਰ: 364)

ਇਹੋ ਜਿਹੇ ਅਭੰਗਾਂ ਵਿਚ ਵਸਤੂਨਿਸ਼ਠ ਦਰਸ਼ਨਾਂ ਦਾ ਚਿਤ੍ਰ ਸਾਕਾਰ ਹੋਇਆ ਹੈ। ਇਸੇ ਲਈ—

ਕਾਲਾ ਨੀ ਮਾਹੀਆ, ਧਿਆਨ ਕਰੋ ॥
ਅਹੁ ਜਾਂਦਾ ਗਵਾਲਾ ਨੰਦ ਦਾ ਨੀ ॥ (ਅ: ਕ: 1604)

ਇਸ ਅਭੰਗ ਵਿਚ ਕਾਲੇ ਰੰਗ ਦਾ ਵਾਰ ਵਾਰ ਜ਼ਿਕਰ ਕਰਕੇ ਵਿੱਠਲ ਦੇ ਸਾਂਵਲੇਪਣ ਨੂੰ ਦਰਸਾਇਆ ਹੈ। ਇਕ ਅਧ ਵੇਰੀ 'ਗਵਾਲਾ' ਕਹਿ ਕੇ ਸ੍ਰੀ ਕ੍ਰਿਸ਼ਨ ਦਾ ਸਰੂਪ ਦਿਖਾਇਆ ਹੈ।

ਬੰਸੀ ਵਜਾਉਂਦਾ ਸਾਂਵਲਾ, ਗਾਵਾਂ ਚਾਰਦਾ ਗੋਪਾਲਾ ॥
ਕਿਉਂ ਨਾ ਆਸੀ ਦੌੜਦਾ, ਵਿਠਲ ਮੇਰਾ ਦੇਵਤਾ ॥
ਅੰਗੀਂ ਚੰਦਨ ਦੀ ਭਬੂਤੀ, ਗਲ ਕੈਂਠਾ।
ਗਲ ਮਾਲਾ ਕਾਲੀ ਤੁਲਸੀ ਦੀ, ਸੁਦਰਸ਼ਨ ਚੱਕਰ ਹੱਥਾਂ ਵਿਚ ॥
ਤੇੜ ਧੋਤੀ ਮੋਢੇ ਪਟਕਾ, ਇੱਟਾਂ ਉੱਪਰ ਬੈਠਾ ਵਿੱਠਲਾ ॥

ਇਸ ਪ੍ਰਕਾਰ ਦੇਵਤਾ ਦੀ ਸੁੰਦਰਤਾ ਵਰਣਨ ਕੀਤੀ ਹੈ। ਇਕ ਅੱਧ ਪ੍ਰਸੰਗ ਵਿਚ ਉਹ ਕੇਵਲ 'ਵਿੱਠਲ ਮੇਰਾ ਪ੍ਰਚੰਡ' ਵਾਰ ਵਾਰ ਕਹਿ ਕੇ ਇਕ ਸਾਧਾਰਣ ਪਰ ਆਸ ਭਰਪੂਰ ਪ੍ਰਤਿਮਾ ਦਾ ਉਪਯੋਗ ਕਰਦਾ ਹੈ।

ਨਾਮਦੇਵ ਦੀ ਕਵਿਤਾ ਵਿਚ ਭਗਤੀ ਬਾਰੇ ਸੂਖਮ ਭਾਵ ਮਿਲਦੇ ਹਨ ਇਸੇ ਲਈ ਭਗਤੀ ਬਾਰੇ ਅਨੇਕਾਂ ਸੁੰਦਰ ਚਿਤ੍ਰ ਮਿਲਦੇ ਹਨ। ਬਾਲ ਕ੍ਰੀੜਾ ਅਤੇ ਸ੍ਰੀ ਕ੍ਰਿਸ਼ਣ ਮਹਾਤਮ ਵਿਚ ਅਨੇਕਾਂ ਸੁੰਦਰ ਸ਼ਬਦ ਚਿਤ੍ਰ ਮਿਲਦੇ ਹਨ। ਇਸ ਰਚਨਾ ਵਿਚ ਬਚਪਨ ਦੀਆ ਖੇਡਾਂ ਦੇ ਚਿਤ੍ਰ ਹਨ। ਮਿਰਗਾਂ ਦੇ ਸਿੰਗ ਪਕੜ ਕੇ ਦੌੜਨ ਵਾਲੇ, ਬਿੱਲੀਆਂ ਦੀਆਂ ਪੂਛਾਂ ਅਤੇ ਗਰਦਣਾਂ ਨਾਲ ਖੇਡਣ ਵਾਲੇ ਕ੍ਰਿਸ਼ਨ ਬਲਰਾਮ; ਉਹਨਾਂ ਦੀਆਂ ਖੇਡਾਂ ਦੇਖ ਦੇਖ ਹੱਸਣ ਵਾਲੀ ਯਸ਼ੋਧਾ ਅਤੇ ਦੂਜੇ ਮਨੁੱਖ; ਬੰਦਰਾਂ ਦੇ ਕੰਨ ਜੋਰ ਦੀ ਪੁੱਟਣ ਦੇ ਕਾਰਣ ਕਈ ਲੋਕ ਡਰ ਜਾਂਦੇ, ਤੇ ਉਹਨੂੰ ਕੰਨ ਛੱਡਣ ਲਈ ਬੇਨਤੀ

ਕਰਦੇ, ਇਕ ਦੂਜੇ ਉਪਰ ਪਾਣੀ ਦੇ ਗੁਬਾਰੇ ਸੁੱਟਦੇ ਹੋਏ ਪ੍ਰਤਿਬਿੰਬ ਦੇਖਣ ਵਾਲੇ ਗੋਪਾਲ ਆਦਿ ਇਹਨਾਂ ਸਾਰਿਆਂ ਦੇ ਸ਼ਬਦ-ਚਿਤ੍ਰ ਬਹੁਤ ਮਨੋਹਰ ਹਨ। ਨਾਮਦੇਵ ਦੀ ਕਵਿਤਾ ਵਿਚ ਸਬਦਾਂ ਦੁਆਰਾ ਵਿਅਕਤੀ ਚਿਤ੍ਰਣ ਅਤਿਅੰਤ ਖ਼ੂਬਸੂਰਤ ਹੋਇਆ ਹੈ। ਅੱਜ ਵਾਂਗੂ ਵਾਸਤਵਿਕ ਵਰਣਨ ਵਿਚ ਵੀ ਉਹ ਕਿਸੇ ਤੋਂ ਪਿੱਛੇ ਨਹੀਂ। ਗਊ ਦੇ ਗੋਹੇ ਨਾਲ ਧਰਤੀ ਲਿੱਪਣ ਵਾਲੇ, ਮੂੰਹ ਨਾਲ ਨਕਲਾਂ ਉਤਾਰਨ ਵਾਲੇ, ਕੁੱਤਿਆਂ ਨੂੰ ਤੇ ਤੇ ਕਰਕੇ ਪਿਆਰ ਕਰਨ ਵਾਲੇ ਕ੍ਰਿਸਨ ਬਲਰਾਮ ਦਾ ਚਿਤ੍ਰ ਪੇਸ਼ ਕਰਦਿਆਂ ਉਹਦੇ ਬਚਪਨ ਦੀ ਤਸਵੀਰ ਅੱਖਾਂ ਸਾਹਮਣੇ ਖੜੀ ਕਰ ਦਿੱਤੀ ਹੈ। ਨਾਮਦੇਵ ਦੇ ਵਾਸਤਵਿਕ ਚਿਤ੍ਰਾਂ ਦਾ ਇਕ ਹੋਰ ਵੀ ਗੁਣ ਹੈ। ਮਰਾਠੀ ਭਾਸ਼ਾ ਦੀ ਵਾਸਤਵਿਕਤਾ ਨੂੰ ਨਾਮਦੇਵ ਨੇ ਇਕ ਖ਼ੂਬਸੂਰਤ ਰੰਗਣ ਦਿੱਤੀ, ਇਸ ਦ੍ਰਿਸ਼ਟੀ ਤੋਂ ਉਹ ਪਹਿਲੇ ਵਿਸ਼ੇਸ਼ ਕਵੀ ਸਨ। ਉਸ ਨੇ ਤੋਤਲੇ ਪਾਂਡੇ ਦੀ ਭਾਸਾ ਜਾਣ ਬੁਝ ਕੇ ਤੋਤਲੀ ਲਿਖੀ ਹੈ...

ਭਲੀ ਓ ਗੋਬਿੰਦਾ ਦੁਗਾੜ ਤੀਤੀ। ਹੁਣ ਕਹੂਤੀ ਗਦਦਦ ਨਾ ਤਰ। ਤੂੰਕ ਲੈ ਪੋਰਾ...ਮੱਥਣ ਦਾ...।

ਇਸ ਪ੍ਰਕਾਰ ਦੀ ਵਾਸਤਵਿਕ ਭਾਸ਼ਾ ਵਧੇਰੇ ਮਿਲਦੀ ਹੈ। ਹੋਦਾ ਹਥ ਫੜ ਆਪਣੀ ਗਾਂ ਦਾ। ਇਹ ਗੀਤ ਮਹਾਰਾਸ਼ਟਰ ਵਿਚ ਬਹੁਤ ਪ੍ਰਸਿੱਧ ਹੋਇਆ ਹੈ।

ਪ੍ਰਾਚੀਨ ਸਮਿਆਂ ਤੋਂ ਕਵਿਤਾ ਨੂੰ ਪਰਖਣ ਦੇ ਦ੍ਰਿਸ਼ਟੀਕੋਣ ਬਦਲਦੇ ਰਹੇ ਹਨ। ਅੱਜ ਕੱਲ੍ਹ ਕਵਿਤਾ ਦੀ ਚਰਚਾ ਵਿਚ ਬਿੰਬ ਸਿਰਜਨਾ ਉਪਰ ਵਧੇਰੇ ਜ਼ੋਰ ਦਿੱਤਾ ਜਾਂਦਾ ਹੈ। ਬਿੰਬਾਵਲੀ ਦੀ ਚਰਚਾ ਦੇ ਪੱਖੋਂ ਇਹ ਕਿਹਾ ਜਾ ਸਕਦਾ ਹੈ ਕਿ ਬਿੰਬਾਂ ਦੀ ਹੋਂਦ ਕਵਿਤਾ ਵਿਚ ਸ਼ੁਰੂ ਤੋਂ ਹੀ ਮਿਲਦੀ ਹੈ। ਅੱਜ ਤੋਂ ਸੱਤ ਸੌ ਸਾਲ ਪਹਿਲਾਂ ਦੇ ਨਾਮਦੇਵ ਦੀ ਕਵਿਤਾ ਵਿਚਲੇ ਬਿੰਬ ਤਾਜ਼ੇ ਫੁੱਲਾਂ ਵਾਂਗ ਖਿੜੇ ਹੋਏ ਹਨ। ਕਿਧਰੇ ਕਿਧਰੇ ਇਹਨਾਂ ਬਿੰਬਾਂ ਵਿਚ ਕੋਮਲਤਾ ਦੀ ਨਜ਼ੁਕ ਖਿਆਲੀ ਹੈ। 'ਭੂਮੀ ਦੀ ਕੁੱਖ ਵਿੱਚ ਖੱਪੇ ਦੇ ਚੂਹ ਚੂਹ ਕਰਦੇ ਬਿਰਛਾਂ ਜਾਂ ਸਰੋਵਰਾਂ ਵਿਚ ਕੋਮਲ ਫੁੱਲਾਂ ਵਰਗੇ ਤੇਰੇ ਨੇਤ੍ਰਾਂ ਵਿਚ ਨਜ਼ੁਕ ਖਿਆਲੀ ਪ੍ਰਤੱਖ ਹੈ। ਕਿਧਰੇ ਕਿਧਰੇ ਬਿੰਬ ਸਿਰਜਨ ਅਤਿਅੰਤ ਕਠੋਰ ਅਤੇ ਤੀਬਰ ਦਿਖਾਈ ਦੇਂਦਾ ਹੈ—

ਮੂਰਖ ਬੈਠੇ ਕੀਰਤਨੀਂ।
ਨਾ ਕੋਈ ਸਾਰ ਅਰਥਾਂ ਦੀ॥
ਉੱਲੂ ਕਿਧਰੇ ਵੀ ਪਿਆ ਬੋਲੇ।
ਉਹ ਨਾਮੇ ਦਾ ਉਸਤਤੀ ਗੀਤ ਨਹੀਂ॥
ਪਰਨਾਰੀ ਦੀ ਇੱਛਾ।
ਚਿੱਤ ਹੋਰ ਪਾਸੇ ਕੋਈ ਜੁੱਤੀ ਤੇ ਨਹੀਂ ਚੁਰਾ ਰਿਹਾ॥

ਨਾਮਾ ਆਖੇ ਕਿੰਨੀਆਂ ਕੁ ਆਖਾਂ
ਮੂਰਖਾਂ ਦੀਆਂ ਆਖੀਆਂ ਗੱਲਾਂ ॥

ਇਸ ਅਭੰਗ ਵਿਚ 'ਉੱਲੂ' ਦਾ ਬਿੰਬ ਤੀਬ੍ਰਤਾ ਦਾ ਲਖਾਇਕ ਹੈ। ਨਾਮਦੇਵ ਦੀ ਬਿੰਬ ਸਿਰਜਨਾ ਉਦੇਸ਼ਪੂਰਣ ਅਤੇ ਅਨੇਕ ਪ੍ਰਕਾਰ ਦੀ ਹੈ । 'ਸ਼ਰੀਰ ਕਾਲ ਦੇ ਜਬ ੜਿਆਂ ਵਿਚ', 'ਜਿਵੇਂ ਪਹਾੜਾਂ ਦੇ ਬਿਰਛ, ਤਿਵੇਂ ਉਹਨਾਂ ਦੇ ਸੁੰਦਰ ਸਰੀਰ ਜਲ ਜਾਣਗੇ, 'ਸੱਪਾਂ ਦੇ ਮੂੰਹ ਵਿਚ ਅੰਮ੍ਰਿਤ ਪਾਉਣਾ, ਪਰ ਉਹ ਅੱਗੋਂ ਵਿਸ ਘੋਲਣ ।' 'ਇਕ ਕਰੇਲਾ ਦੂਜੇ ਨਿੰਮ ਚੜ੍ਹਿਆ,' 'ਦੂਜੇ ਕੰਢੇ ਪੰਢਰੀ, ਵਿੱਠਲ ਦੀ ਨਗਰੀ' ਆਦਿ ਅਨੇਕਾਂ ਬਿੰਬ ਕਾਵਿ-ਸੁੰਦਰਤਾ ਨਾਲ ਭਰਪੂਰ ਹਨ । ਕੁਝ ਇਕ ਥਾਵਾਂ ਤੇ ਨਾਮਦੇਵ ਦ੍ਰਿਸ਼ਟਾਂਤ ਅਲੰਕਾਰ ਦੀ ਵਰਤੋਂ ਕਰਕੇ ਆਪਣੇ ਭਾਵਾਂ ਨੂੰ ਸੁਗਮ ਬਣਾ ਦੇਂਦੇ ਹਨ। ਪ੍ਰਮੇਸ਼ਰ ਅਤੇ ਭਗਤ ਦਾ ਨਾਤਾ ਦਸਦੇ ਹੋਏ ਕਹਿੰਦੇ ਹਨ, 'ਹਾਥੀ ਦੇ ਚਰਨਾਂ ਉੱਪਰ ਬੈਠੀ ਮੱਖੀ ।' ਇਸ ਬਿੰਬ ਵਿਚ ਮੂਲ ਵਿਰੋਧੀ ਭਾਵ ਦਿਖਾਈ ਦੇਂਦੇ ਹਨ, ਪਰ ਥੋੜ੍ਹੀ ਦੇਰ ਪਿਛੋਂ ਹੀ ਜੋ ਕੁਝ ਨਾਮਦੇਵ ਦੇ ਮਨ ਵਿਚ ਆਉਂਦਾ ਹੈ ਉਹ ਸਾਰਾ ਕੁਝ ਥੋੜ੍ਹੇ ਜਿਹੇ ਸ਼ਬਦਾਂ ਵਿਚ ਕਹਿ ਦੇਂਦੇ ਹਨ । 'ਪੰਢਰੀ ਪੇਕੇ ਵਿੱਠਲ ਮਾਤਾ' ਇਹ ਵੀ ਇਕ ਸੰਖਿਪਤ ਰਚਨਾ ਹੈ । ਇਸ ਦਾ ਕਾਰਣ ਇਹ ਹੈ ਕਿ ਔਰਤ ਲਈ ਮਾਂ ਅਤੇ ਪੇਕੇ ਘਰ ਤੋਂ ਨੇੜੇ ਦਾ ਭਾਵਾਤਮਕ ਅਤੇ ਨਿਰਮਲ ਰਿਸ਼ਤਾ ਇਸ ਦੁਨੀਆਂ ਵਿਚ ਹੋਰ ਕਿਹੜਾ ਹੈ ? ਇਹੋ ਜਿਹੀਆਂ ਰਚਨਾਵਾਂ ਵਿਚ ਢੁਕਵੇਂ ਸਬਦ ਵਰਤ ਕੇ, ਇਕ ਮੂਰਤ ਬਣਾ ਕੇ, ਨਾਮਦੇਵ ਆਪਣੇ ਆਸ਼ੇ ਨੂੰ ਸਪੱਸ਼ਟ ਕਰਦਾ ਹੈ। ਮਨੁੱਖੀ ਜੀਵਨ ਵਿਚ ਵਿਰੋਧ ਵਿਅੱਕਤ ਕਰਨ ਲਈ ਵੀ ਸ਼ੈਲੀ ਢੁੱਕਵੀਂ ਵਰਤੀ ਹੈ। ਜਿਹੜੇ ਲੋਕ ਆਪਣੀ ਪੀਹੜੀ ਹੇਠ ਸੋਟਾ ਨਹੀਂ ਫੇਰਦੇ, ਕੇਵਲ ਦੂਜਿਆਂ ਦੀ ਆਲੋਚਨਾ ਕਰਦੇ ਹਨ, ਨਾਮਦੇਵ ਉਹਨਾਂ ਲਈ ਅਤਿਅੰਤ ਸੁੰਦਰ ਦ੍ਰਿਸ਼ਟਾਂਤ[1] ਅਲੰਕਾਰ ਦੀ ਵਰਤੋਂ ਕਰਦਾ ਹੈ। ਸੰਨਿਆਸ ਬਾਹਰਮੁਖੀ ਅਵਸਥਾ ਹੈ ਅਤੇ ਵੈਰਾਗ ਮਾਨਸਿਕ ਸਥਿਤੀ, ਇਨ੍ਹਾਂ ਦੋਹਾਂ ਨੂੰ ਸਪੱਸ਼ਟ ਕਰਨ ਲਈ ਨਾਮਦੇਵ ਨੇ ਚੰਦ੍ਰਮਾ ਦੇ ਪ੍ਰਕਾਸ਼ ਦਾ ਦ੍ਰਿਸ਼ਟਾਂਤ ਵਰਤਿਆ ਹੈ। ਵਿਸ਼ੇਸ਼ ਕਰਕੇ ਕੀਰਤਨ ਕਰਨ ਵਾਲਾ ਵੈਰਾਗਸ਼ੀਲ ਹੋਣਾ ਚਾਹੀਦਾ ਹੈ, ਪਰ ਉਹ ਹੁੰਦਾ ਨਹੀਂ; ਇਸ ਪ੍ਰਕਾਰ ਦੀ ਨਿਰਾਸ਼ਾ

---

1. ਕਸਾਈ ਨੇ ਨੱਪੀ ਪਸ਼ੂ ਦੀ ਗਰਦਣ ਕੱਟਣ ਲਈ, ਅਚਾਨਕ ਉਹਦੀ ਉਂਗਲ ਕੱਟ ਗਈ। ਮਰ ਗਿਆ ਮਰ ਗਿਆ ਆਖਦਾ ਚੱਕਰ ਖਾ ਡਿਗਿਆ । ਪਰ ਦੂਜਿਆਂ ਦੀ ਗਰਦਣ ਕੱਟਣ ਵੇਲੇ ਉਹਨੂੰ ਕੁਝ ਨਹੀਂ ਹੋਇਆ ।

ਇਕ ਅਭੰਗ[1] ਵਿਚ ਵਿਅੱਕਤ ਕੀਤੀ ਗਈ ਹੈ ? ਕਦੇ ਕਦੇ ਉਹ ਸੰਪੂਰਣ ਦੀਰਘ ਪ੍ਰਤਿਮਾ ਪੇਸ਼ ਕਰਕੇ ਅਰਥਾਂ ਵਿਚ ਸੁੰਦਰਤਾ ਪੈਦਾ ਕਰਦਾ ਹੈ। ਸਾਢੇ ਤਿੰਨ ਹਥ ਲੰਮੀ ਦੇਹੀ ਲਈ ਇਕ ਕੁੱਲੀ ਲੋੜੀਂਦੀ ਹੈ। ਜੇ ਨੀਝ ਨਾਲ ਦੇਖਿਆ ਜਾਵੇ ਤਾਂ ਇਸ ਕੁੱਲੀ ਦਾ ਮਾਲਕ ਵੀ ਕੋਈ ਹੋਰ ਹੀ ਹੈ। ਹਨੇਰੀ ਤੇ ਬੱਦਲ ਆਉਣ ਨਾਲ ਇਹ ਝੁੱਗੀ ਟੁੱਟ ਜਾਵੇਗੀ। ਕੰਧਾਂ ਢਹਿ ਜਾਣਗੀਆਂ। ਜਿਸ ਕੱਖ ਕਾਨ ਦੀ ਝੁੱਗੀ ਨੇ ਢਹਿ ਹੀ ਜਾਣਾ ਹੈ ਉਹਦੇ ਨਾਲ ਪਿਆਰ ਕਿਸ ਲਈ ? ਉਪ੍ਰੋਕਤ ਵਿਚਾਰਾਂ ਵਾਲਾ ਇਕ ਅਭੰਗ ਮਿਲਦਾ ਹੈ ਜਿਹੜਾ ਸਾਹਿਤਕ ਕਲਾ ਦੇ ਖੇਤ੍ਰ ਵਿਚ ਆਪਣੀ ਸ਼ੈਲੀ ਅਤੇ ਸੁਬੋਧਤਾ ਦੇ ਕਾਰਣ ਅਤਿਅੰਤ ਸੁੰਦਰ ਹੈ।

ਨਾਮਦੇਵ ਦੇ ਸ਼ਬਦ ਚਿਤ੍ਰਾਂ ਵਿਚ ਸਾਗਰ, ਝੱਤ੍ਰ, ਬਿਰਛ, ਸਮੁੰਦਰ ਦਾ ਕੰਢਾ, ਮੀਂਹ, ਪਾਣੀ, ਖੇਤੀਬਾੜੀ, ਅੰਮ੍ਰਿਤ, ਵਿਸ਼, ਚੰਦ, ਸੂਰਜ, ਸੱਪ, ਉੱਲੂ, ਮਾਹੀਗੀਰ, ਮ੍ਰਿਗ ਜਾਲ, ਅਗਨੀ, ਹਵਾ ਤੇ ਰੋਸ਼ਨੀ, ਕਾਲਾ ਰੰਗ ਆਦਿ ਅਨੇਕਾਂ ਪ੍ਰਕਾਰ ਦੇ ਨਿੱਤ ਦੇ ਜੀਵਨ ਵਿਚਲੇ ਚਿਤ੍ਰ ਮਿਲਦੇ ਹਨ। ਕਈ ਵਾਰੀ ਵਾਰ ਵਾਰ ਦੇਖਿਆਂ ਇਹ ਚਿਤ੍ਰ ਮੁੜ ਸੱਜਰੇ ਦਿਖਾਈ ਦੇਂਦੇ ਹਨ। ਇਹਨਾਂ ਚਿਤ੍ਰਾਂ ਦੇ ਪ੍ਰਸੰਗ ਵੱਖੋ ਵੱਖਰੇ ਹਨ। ਇਕ ਅਭੰਗ ਵਿਚ ਸਹਿਜ ਸੁਭਾ ਆਉਣ ਵਾਲੇ ਚਿਤ੍ਰ ਕਿੰਨੇ ਸੁੰਦਰ ਹਨ—

ਜਿਵੇਂ ਬਿਰਛਾਂ ਲਈ ਮਾਨ ਅਪਮਾਨ ਕੁਝ ਨਹੀਂ।
ਤਿਵੇਂ ਸੱਜਣ ਲੋਕਾਂ ਦੀ ਵਰਤਣੀ ਹੈ ॥
ਇਹੋ ਜਿਹਿਆਂ ਦੀ ਲੋਕ ਜੇ ਪੂਜਾ ਕਰਦੇ ਹਨ।
ਉਹਨਾਂ ਦੇ ਸੁੱਖ ਉਹਨਾਂ ਦੇ ਚਿੱਤ ਨਾਹੀਂ ॥
ਕੋਈ ਪ੍ਰਾਣੀ ਜੇ ਆ ਕੇ ਤੋੜਦਾ ਵੀ ਹੈ।
ਉਹਨੂੰ ਉਹ ਕੁਝ ਨਹੀਂ ਆਖਦੇ ॥
ਨਿੰਦਾ ਉਸਤਤੀ ਨੂੰ ਸਮ ਮੰਨਦੇ ਸੰਤ।
ਪੂਰਣ ਧੀਰਜਵੰਤ ਸ਼ੇਰ ਜਿਵੇਂ ॥
ਨਾਮਾ ਆਖੇ ਉਹਨਾਂ ਦਾ ਮੇਲ,
ਜੀਵ ਤੇ ਸ਼ਿਵਾਂ ਦਾ ਮੇਲ ਹੈ ॥ (ਅ: ਕ੍ਰ: 1450)

ਸੰਤਾਂ ਦੇ ਮਹਾਤਮ ਨੂੰ ਪ੍ਰਗਟਾਉਣ ਵਾਲੇ ਇਸ ਅਭੰਗ ਵਿਚ ਬਿਰਛ ਦਾ ਚਿਤ੍ਰ ਕਿਸ ਪ੍ਰਕਾਰ ਵਿਕਸਿਤ ਕੀਤਾ ਗਿਆ ਹੈ, ਇਹ ਦੇਖਣ-ਜੋਗ ਹੈ। ਗਿਆਨ ਦੇਵ

1. ਨਾਮਾ ਆਖੇ ਕੀਰਤਨੀਆਂ ਦੀ ਗੱਲ ਆਖ। ਪਰ ਪ੍ਰੇਮ ਦੇ ਉਹ ਰੋਗ ਬੰਨ੍ਹਦੇ ਨਹੀਂ।
(ਅ: ਕ੍ਰ: 1810)

ਅਤੇ ਨਾਮਦੇਵ ਦੀ ਪ੍ਰਤਿਭਾ ਇਕ ਸੇਧ ਵਿਚ ਮੋਤੀਆਂ ਵਾਕਰ ਪਰੋਈ ਹੋਈ ਦਿਸਦੀ ਹੈ, ਇਸੇ ਕਰਕੇ ਰਚਨਾ ਦਾ ਨਿਰਮਾਣ ਸੁੰਦਰ ਰੂਪ ਵਿਚ ਹੋਇਆ ਹੈ। ਭਾਵਾਤਮਕ ਕਵਿਤਾ ਦੇ ਇਤਿਹਾਸ ਨੂੰ ਜੇਕਰ ਦ੍ਰਿਸ਼ਟੀਗੋਚਰ ਕੀਤਾ ਜਾਵੇ ਤਾਂ ਗੀਤਾਂ ਦੀ ਸਮਰੱਥਾ ਚੇਤੇ ਆਉਂਦੀ ਹੈ। ਨਾਮਦੇਵ ਦੀ ਕਾਵਿ-ਸ਼ੈਲੀ ਵਿਚ ਗੀਤ ਪ੍ਰਧਾਨ ਹਨ। ਅਭੰਗ ਛੰਦ ਰਚਨਾ ਅਨੇਕਾਂ ਥਾਵਾਂ ਤੇ ਗੀਤ ਦਾ ਰੂਪ ਧਾਰਨ ਕਰ ਲੈਂਦੀ ਹੈ। ਨਾਮਦੇਵ ਦੇ ਗੀਤਾਂ ਵਿਚ ਭਾਵ ਬੋਝਲ ਹੋ ਜਾਂਦੇ ਹਨ। 'ਭੈਸਾਗਰ[1] ਪਾਰ ਕਰਨ ਦੀ ਚਿੰਤਾ ਕਿਉਂ ਕਰਦਾ ਏਂ ? 'ਉਮਰ[2] ਬੀਤਦੀ ਜਾਂਦੀ ਏ, ਸਰੀਰ ਜਨਮ ਮਰਨ ਦੇ ਚੱਕਰਾਂ ਵਿਚ ਰੰਦ ਜਾਵੇਗਾ।' 'ਦੇਵਤਾ[3] ਦੀ ਆਤਮਾ ਨੂੰ ਸਮਝਣ ਵਾਲੇ ਸੰਤ ਹਨ', 'ਸੋਨੇ[4] ਵਰਗੀ ਚਮਕ ਕਲਸ਼ ਦਿਸਦਾ ਤੇਜੱਸਵੀ', 'ਮੇਘ ਮਲ੍ਹਾਰ[5] ਗਗਨੀਂ ਕੜਕਣ', ਆਦਿ ਤੁਕਾਂ ਵਿਚ ਪਹਿਲੀ ਤੁਕ ਹੀ ਪਾਠਕਾਂ ਦਾ ਧਿਆਨ ਆਪਣੇ ਵੱਲ ਖਿਚ ਲੈਂਦੀ ਹੈ। ਦ੍ਰਿਸ਼ ਚਿਤ੍ਰ, ਸਰੁਤੀ, ਸਪ੍ਰਸ਼ ਆਦਿ ਨਾਲ ਸੱਜੀ ਹੋਈ ਨਾਮਦੇਵ ਦੀ ਕਵਿਤਾ ਸਹਿਜ ਰੂਪ ਵਿਚ ਮਨੋਨਿਰਧਾਰ, ਸਰਣਾਗਤੀ, ਅਨੰਦ, ਚਿੰਤਾ, ਦੁੱਖ ਅਤੇ ਤ੍ਰਿਪਤੀ ਨੂੰ ਆਕਰਸ਼ਕ ਰੂਪ ਵਿਚ ਸੁਸ਼ੋਭਤ ਕਰਦੀ ਹੈ। ਨਾਮਦੇਵ ਨੂੰ ਜੇਕਰ ਮਹੱਤਵਪੂਰਣ ਕਵੀ ਆਖਿਆ ਜਾ ਸਕਦਾ ਹੈ ਤਾਂ ਉਹ ਇਹਨਾਂ ਅਭੰਗਾਂ ਦੀ ਰਚਨਾ ਦੇ ਕਾਰਣ ਹੈ। ਭਗਤੀ ਭਾਵਨਾ ਦਾ ਏਨਾ ਹਿਰਦੇਵੇਧਕ ਵਰਣਨ ਇਹਨਾ ਅਭੰਗਾਂ ਵਿਚ ਮਿਲਦਾ ਹੈ, ਜਿਹੜਾ ਕਿ ਉਸ ਤੋਂ ਪਹਿਲਾਂ ਦੇ ਭਗਤੀ ਕਾਵਿ ਵਿਚ ਨਹੀਂ। ਉਸ ਤੋਂ ਪਿਛਲੇਰੇ ਕਾਵਿ ਵਿਚ ਵੀ ਇਸ ਦਾ ਅਭਾਵ ਹੈ। ਇਹਾ ਕਿਹਾ ਜਾਂਦਾ ਹੈ ਕਿ ਨਾਮਦੇਵ ਦੇ ਕਾਰਜ ਦੀ ਪੂਰਤੀ ਤੁੱਕਾ ਰਾਮ ਨੇ ਕੀਤੀ, ਪਰ ਤੁੱਕਾ ਰਾਮ ਦੇ ਵਿਚਾਰਾਂ ਵਿਚ ਸੁਭਾਵਕ ਹੀ ਵਧੇਰੇ ਸਖ਼ਤੀ ਹੈ। ਤੁੱਕਾ ਰਾਮ ਦੀ ਬਾਣੀ ਅਯੋਗ ਘਟਨਾਵਾਂ ਦੇ ਸੰਦਰਭ ਵਿਚ ਕੋਰੜਾ ਦੇ ਛਾਂਟੇ ਵਾਕਰ ਇਕ ਸਖ਼ਤ ਸੱਟ ਮਾਰਦੀ ਹੈ। ਨਾਮਦੇਵ ਦੀ ਕਵਿਤਾ ਵਿਚ ਇਸ ਦੀ ਅਣਹੋਂਦ ਹੈ।

ਮਰਾਠੀ ਵਾਕਰ ਗ਼ੈਰ ਮਰਾਠੀ ਰਚਨਾ ਵੀ ਵਧੇਰੇ ਧਿਆਨ-ਯੋਗ ਹੈ। ਭਾਵੇਂ ਕਾਵਿ-ਸੌਂਦ੍ਰਯ ਦੀ ਦ੍ਰਿਸ਼ਟੀ ਤੋਂ ਨਹੀਂ, ਪਰ ਉਦੇਸ਼ ਦੀ ਦ੍ਰਿਸ਼ਟੀ ਤੋਂ ਉਹ ਵਧੇਰੇ ਮਹੱਤਵਪੂਰਣ ਹੈ।

---

1. ਅ: ਕ੍ਰ: 1889 2. ਅ: ਕ੍ਰ: 2009 3 ਅ: ਕ੍ਰ: 822
4. ਅ: ਕ੍ਰ: 420 5. ਅ: ਕ੍ਰ: 251

# ਹਿੰਦੀ ਰਚਨਾ ਵਿਚ ਨਾਮਦੇਵ ਦਰਸ਼ਨ

ਨਾਮਦੇਵ ਦੀ ਗ਼ੈਰ ਮਰਾਠੀ ਕਵਿਤਾ ਨਾਲ ਉਹਦੀ ਮਰਾਠੀ ਕਵਿਤਾ ਕਿੰਨੀ ਕੁ ਮਿਲਦੀ ਜੁਲਦੀ ਹੈ, ਇਸ ਉਪਰ ਇਕ ਸਰਸਰੀ ਨਜ਼ਰ ਪਹਿਲਾਂ ਵੀ ਮਾਰੀ ਗਈ ਹੈ। ਉਸ ਕਵਿਤਾ ਵਿਚ ਨਾਮਦੇਵ ਦੀ ਪ੍ਰਤਿਭਾ ਅਤੇ ਅਧਿਆਤਮਕ ਗਿਆਨ ਦਾ ਸਰੂਪ ਕਿਹੋ ਜਿਹਾ ਹੈ, ਇਹ ਕੁਝ ਏਥੇ ਦੇਖਣਾ ਹੈ। ਸ੍ਰੀ ਝਣਕਰ ਦੀ ਪੁਸਤਕ ਵਿਚ ਕੋਈ ਤਿੰਨ ਸੌ ਦੇ ਕਰੀਬ ਰਚਨਾਵਾਂ ਮਿਲਦੀਆਂ ਹਨ। ਪੂਣੇ ਯੂਨੀਵਰਸਿਟੀ ਦੀ ਜਿਲਦ ਵਿਚ ਵੀ ਤਿੰਨ ਸੌ ਪਦੇ ਮਿਲਦੇ ਹਨ। ਹਿੰਦੀ ਰਚਨਾ ਵਿਚ ਵੀ ਦੁਹਰਾਉ ਹੈ। ਕਈ ਰਚਨਾਵਾਂ ਦੇ ਕਰਤਾ ਬਾਰੇ ਵੀ ਤਸੱਲੀ ਨਾਲ ਕੁਝ ਨਹੀਂ ਆਖਿਆ ਜਾ ਸਕਦਾ। ਕੁਝ ਇਕ ਅਭੰਗ ਮਰਾਠੀ ਅਭੰਗਾਂ ਦੇ ਕੇਵਲ ਭਾਸ਼ਾਂਤਰ ਹੀ ਜਾਪਦੇ ਹਨ। ਜਾਂ ਹਿੰਦੀ ਦਾ ਮਰਾਠੀ ਵਿਚ ਭਾਸ਼ਾਂਤਰ ਹੋ ਸਕਦਾ ਹੈ। ਨਿਸਚਿਤ ਰੂਪ ਵਿਚ ਇਹਨਾਂ ਵਿਚ ਸਮਾਨਤਾ ਹੈ। ਇਹ ਅੰਦਾਜ਼ਾ ਲਾਇਆ ਜਾਂਦਾ ਹੈ ਕਿ ਇਕੋ ਹੀ ਵਿਅਕਤੀ ਨੇ ਇਹਨਾਂ ਦੋਵੇਂ ਪ੍ਰਕਾਰ ਦੀਆਂ ਰਚਨਾਵਾਂ ਦਾ ਨਿਰਮਾਣ ਕੀਤਾ ਹੈ।

ਪਰਮਾਤਮਾ ਬਾਰੇ ਕਲਪਨਾ ਕਰਦਿਆਂ ਏਕਤੱਵ ਦੇ ਤੱਤ ਅਨੇਕਾਂ ਵਾਰੀ ਅਤੇ ਅਨੇਕ ਰੀਤੀਆਂ ਦੁਆਰਾ ਨਿਸਚਿਤ ਕੀਤੇ ਗਏ ਹਨ। ਘਟ ਘਟ ਵਿਚ ਇਕੋ ਹੀ ਮੁਰਾਰੀ[1] ਵਸਦਾ ਹੈ। ਇਸੇ ਵਿਚਾਰ ਨੂੰ ਇਕ ਹੋਰ ਥਾਂ ਵੱਖਰੇ ਢੰਗ ਨਾਲ ਆਖਿਆ ਹੈ। 'ਐਧਰ ਦੇਖੋ ਤਾਂ ਵਿੱਠਲ, ਉੱਧਰ ਦੇਖੋ ਤਾਂ ਵਿੱਠਲ, ਫੇਰ ਮੈਂ ਇਹ ਭੇਟਾ ਕਿਸ ਨੂੰ ਅਰਪਣ ਕਰਾਂ ?' ਇਹ ਇਕ ਸਵਾਲ ਕੀਤਾ ਹੈ।[2] ਬਿੱਠਲ ਬਿਨਾਂ ਜਗ ਹੀ ਨਹੀਂ ਉਹ ਸਭ ਥਾਵਾਂ ਵਿਚ ਸਮਾਇਆ ਹੋਇਆ ਹੈ। ਜਗਤ ਅਪੂਰਣ ਹੈ ਅਤੇ ਕੇਵਲ ਦੇਵ ਹੀ ਪੂਰਣ[3] ਹੈ। ਇੰਜ ਹੀ ਨਾਮਦੇਵ ਨੇ ਦੇਵ ਸਰੂਪ ਨੂੰ ਉਲੀਕਿਆ

---

1. ਘਟ ਘਟ ਅੰਤਰਿ ਸਰਬ ਨਿਰੰਤਰਿ ਕੇਵਲ ਏਕ ਮੁਰਾਰੀ। (ਅ: ਕ੍ਰ: 2256)
2. ਇਥੇ ਬੀਠਲ, ਉਥੇ ਬੀਠਲ, ਬਿੱਠਲ ਬਿਨ ਸੰਸਾਰ ਨਹੀਂ। (ਝ. ਪਦ: ਕ੍ਰ: 3)
3. ਜਨ ਊਰਾ ਤੂੰ ਪੂਰਾ ॥ (ਝ: ਪ: ਕ੍ਰ: 54)

ਹੈ। ਸਰਬ ਵਿਆਪਕ ਦੇਵ ਭਗਤਾਂ ਲਈ ਅਨੇਕਾਂ ਕਸ਼ਟ ਸਹਾਰਦਾ ਹੈ। ਇਹ ਸਾਰੀ ਰਚਨਾ ਉਸੇ ਦੀ ਹੀ[1] ਹੈ। ਮਰਾਠੀ ਅਭੰਗਾਂ ਵਿਚ ਸਰਗੁਣ ਰੂਪ ਦਾ ਧਿਆਨ ਅਤੇ ਗੁਣਗਾਨ ਕਰਨ ਵਾਲੇ ਨਾਮਦੇਵ ਦਾ ਹਿੰਦੀ ਰਚਨਾ ਵਿਚ ਇਹ ਰੂਪ ਨਹੀਂ ਮਿਲਦਾ। ਇਸ ਦੇ ਉਲਟ ਸਮੇਂ ਸਮੇਂ ਮੂਰਤੀ ਨਾਲੋਂ ਅਮੂਰਤ ਬ੍ਰਹਮ ਵਲ ਉਹਦਾ ਝੁਕਾ ਦਿਖਾਈ ਦੇਂਦਾ ਹੈ। ਆਤਮਰਾਮ ਦੀ ਪੂਜਾ ਹੀ ਈਸ਼ਵਰ ਦੀ ਪੂਜਾ ਹੈ, ਇਹ ਕੁਝ ਇਸੇ ਸੰਦਰਭ ਵਿਚ ਲਿਖਿਆ[2] ਹੈ।

ਹਿੰਦੀ ਰਚਨਾ ਵਿਚ ਦੇਵਤਾ ਨਾਲੋਂ ਗੁਰੂ ਦੇ ਮਹੱਤਵ ਨੂੰ ਵਿਸਥਾਰ ਨਾਲ ਮੁੜ ਮੁੜ ਉਲੀਕਿਆ ਹੈ। ਜਦੋਂ ਅਨਾਹਤ ਸੂਰਜ ਚੜ੍ਹਦੇ ਹਨ ਤਾਂ ਜੱਗ ਦੀਵੇ ਵਾਂਗੂ ਰੋਸ਼ਨ ਹੁੰਦਾ ਹੈ। ਇਹ ਸਾਰਾ ਕੁਝ ਗੁਰੂ ਦੀ ਕ੍ਰਿਪਾ ਦੁਆਰਾ ਹੁੰਦਾ ਹੈ।[3] ਗੁਰੂ ਦੀ ਕ੍ਰਿਪਾ ਦ੍ਰਿਸ਼ਟੀ ਤੋਂ ਲਾਭ ਪ੍ਰਾਪਤ ਕਰਨ ਵਾਲਾ ਸਿੱਖ ਗੁਰੂ ਕੋਲੋਂ ਇੱਕ ਪ੍ਰਮਾਤਮਾ ਦੀ ਪ੍ਰਾਪਤੀ ਕਰਦਾ ਹੈ, ਨਾਮਦੇਵ ਇਸ ਮੱਤ ਦੀ ਪੁਸ਼ਟੀ ਕਰਦਾ ਹੈ।

ਗੁਰੂ ਚੇਲੇ ਹੈ ਮਨੁ ਮਾਨਿਆ। ਜਨੁ ਨਾਮਾ ਤਤੁ ਪਛਾਨਿਆ ॥
(ਭ: ਪ: ਕ੍ਰ: 11)

ਗੁਰੂ ਚੇਲੇ ਦੇ ਉੱਚੇ ਤੇ ਪਵਿੱਤ੍ਰ ਰਿਸ਼ਤੇ ਬਾਰੇ ਨਾਮਦੇਵ ਦੀ ਹਿੰਦੀ ਕਵਿਤਾ ਵਿਚ ਅਨੇਕਾਂ ਪ੍ਰਸੰਗ ਮਿਲਦੇ ਹਨ। ਗੁਰਦੇਵ ਦੀ ਕ੍ਰਿਪਾ ਦੁਆਰਾ ਭਵ ਸਾਗਰ ਤਰਿਆ ਜਾ ਸਕਦਾ ਹੈ। ਗੁਰੂ ਦੀ ਕ੍ਰਿਪਾ ਨਾਲ ਜਨਮ ਮਰਣ ਦੇ ਚੱਕਰਾਂ ਤੋਂ ਵੀ ਛੁਟਕਾਰਾ ਪ੍ਰਾਪਤ ਹੋ ਜਾਂਦਾ ਹੈ। ਇਸ ਲਈ ਮਨੁੱਖ ਨੂੰ ਗੁਰੂ ਧਾਰਣ ਕਰਨਾ ਚਾਹੀਦਾ ਹੈ ਅਤੇ ਗੁਰੂ ਦੀ ਸ਼ਰਣ ਪ੍ਰਾਪਤ[4] ਕਰਨੀ ਚਾਹੀਦੀ ਹੈ, ਇਹ ਵੀ ਕਿਸੇ ਥਾਂ ਆਖਿਆ ਹੈ। ਗੁਰੂ ਦੁਆਰਾ ਹੀ ਸੱਚਾ ਰੱਬ ਲਭ ਸਕਦਾ ਹੈ। ਗੁਰੂ ਦੀ ਕਿਰਪਾ ਨਾਲ ਬਾਣੀ ਅੰਮ੍ਰਿਤ ਹੋ ਜਾਂਦੀ ਹੈ। ਇਸ ਪ੍ਰਕਾਰ ਦਾ ਗੁਰੂ ਦਾ ਗੌਰਵ ਦਸਿਆ ਹੈ। ਗੁਰੂ ਕਿਰਪਾ ਤੋਂ ਸੁਹਣਾ ਜੀਵਨ ਪ੍ਰਾਪਤ ਹੁੰਦਾ ਹੈ। ਮੁੜ ਵੇਦ ਦੀ ਵੀ ਲੋੜ ਨਹੀਂ। ਗੁਰੂ ਨਿਰਸੰਦੇਹ ਸੰਤ ਹੀ ਹਨ। ਇਸੇ ਲਈ ਸੰਤਾਂ ਦੇ ਕਾਰਜਾਂ ਅਤੇ ਉਪਕਾਰਾਂ ਬਾਰੇ ਹਿੰਦੀ ਰਚਨਾ ਵਿਚ ਅਨੇਕਾਂ ਥਾਵਾਂ ਤੇ ਵਰਣਨ ਮਿਲਦਾ ਹੈ। ਸੰਤਾਂ ਪਾਸੋਂ 'ਲੈਣਾ' ਅਤੇ 'ਦੇਣਾ', ਸੰਤਾਂ ਦੀ ਸੰਗਤ ਦੁਆਰਾ ਭਵ ਸਾਗਰ ਤਰਣਾ, ਸੰਤ ਹੀ ਮਾਂ ਪਿਉ ਹਨ, ਸੰਤਾਂ ਦੀ ਕਿਰਪਾ ਦੁਆਰਾ ਮਨੁੱਖ ਨੂੰ ਗੋਬਿੰਦ ਦੀ ਪ੍ਰਾਪਤੀ ਹੁੰਦੀ ਹੈ, ਇਹੋ ਜਿਹੇ

1. ਆਪਹਿ ਕਰਤਾ ਬੀਠਲ ਦੇਊ। (ਭ: ਪ: ਕ੍ਰ: 61)
2. ਸਵਯੰ ਦੇਵ ਦੀ ਸੇਵਾ ਜਾਨੈ ਤੌ ਦੇਵ ਦ੍ਰਿਸ਼ਟੀ ਹੈ ਸਕਲ ਪਛਾਨੇ। (ਭ: ਪ: ਕ੍ਰ: 97)
3. ਜਹ ਅਨਾਹਦ ਸੂਰ ਉਜਾਰਾ ਤਹਿ ਦੀਪਕ ਜਲੈ ਛੰਛਾਰ। (ਭ: ਪ: ਕ੍ਰ: 9)
4. ਜਉ ਗੁਰਦੇਉ ਤ ਮਿਲੈ ਮੁਰਾਰੀ ਜਉ ਗੁਰਦੇਉ ਤ ਉਤਰੈ ਪਰਿ ॥ (ਭ: ਪ: ਕ੍ਰ: 48)

ਵਿਚਾਰ ਥਾਂ ਥਾਂ ਪ੍ਰਗਟ ਕੀਤੇ ਹਨ । ਨਾਮਦੇਵ ਕਹਿੰਦੇ ਹਨ ਕਿ ਭਗਤਾਂ ਨੂੰ ਤਾਰਨਾ ਜਿਵੇਂ ਦੇਵ ਦਾ ਕਰਤੱਵ ਹੈ ਤਿਵੇਂ ਹੀ ਸਤਿਗੁਰੂ ਅਤੇ ਸੰਤਾਂ ਦਾ ਵੀ ਇਹ ਕਰਤੱਵ ਹੈ ।

ਮਰਾਠੀ ਵਾਂਗੂ ਹਿੰਦੀ ਵਿਚ ਵੀ ਭਗਤਾਂ ਦੇ ਆਚਾਰ ਵਿਚਾਰ ਦੇ ਦਿਗ ਦਰਸ਼ਨ ਵਿਸਤੀਰਤ ਅਤੇ ਸੂਖਮ ਰੂਪ ਵਿਚ ਮਿਲਦੇ ਹਨ । ਭਜਨ ਬੰਦਗੀ ਦੀ ਮਹੱਤਤਾ ਅਨੇਕਾਂ ਵਾਰੀ ਵਰਣਨ ਕੀਤੀ ਹੈ । ਭਜਨ[1] ਦੁਆਰਾ ਸਭ ਪੁੰਨ ਪ੍ਰਾਪਤ ਹੁੰਦੇ ਹਨ । ਭਜਨ ਰੂਪ ਭਗਤੀ ਅਤੇ ਮੁਕਤੀ ਦੇ ਬਸਤ੍ਰ ਪਹਿਨਣ ਵਾਲਾ ਬ੍ਰਹਮ ਪਦ ਪ੍ਰਾਪਤ ਕਰਦਾ[2] ਹੈ । ਬ੍ਰਹਮ ਹੀ ਸਤਿ ਹੈ ਇਹ ਪ੍ਰੰਪਰਾਗਤ ਵਿਚਾਰ[3] ਵੀ ਅਨੇਕਾਂ ਥਾਵਾਂ ਤੇ ਮਿਲਦਾ ਹੈ । ਆਮ ਮਨੁੱਖ ਤੀਰਥ ਯਾਤ੍ਰਾ ਤੇ ਜਾਂਦੇ ਹਨ ਜਾਂ ਯੱਗ ਕਰਦੇ ਹਨ, ਪਰ ਇਨ੍ਹਾਂ ਔਖੀਆਂ ਰਸਮਾਂ ਨਾਲੋਂ ਭਜਨ[4] ਬੰਦਗੀ ਕਿੰਨੀ ਸੌਖੀ ਹੈ, ਇਹ ਕੁਝ ਨਾਮਦੇਵ ਦਸਦੇ ਹਨ । ਭਗਤਾਂ ਵਿਚ ਖਰੇ ਖੋਟੇ ਦਾ ਅੰਤਰ ਦਸਣ ਲਈ ਨਾਮਦੇਵ ਨੇ ਮਰਾਠੀ ਕਵਿਤਾ ਵਾਂਗੂ ਹਿੰਦੀ ਕਵਿਤਾ ਵਿਚ ਵੀ ਪਾਖੰਡੀ ਸਾਧੂਆਂ ਬਾਰੇ ਆਪਣਾ ਕ੍ਰੋਧ ਪ੍ਰਗਟ ਕੀਤਾ ਹੈ । ਝੂਠੇ ਬੌਣੇ ਦੇਵਤਿਆਂ ਦੀ ਪੂਜਾ ਕਰਨ ਵਾਲਿਆਂ ਦਾ ਮੂੰਹ ਭੰਨ ਦੇਣਾ ਚਾਹੀਦਾ ਹੈ, ਇਹ ਕੁਝ ਉਹ ਚਿੜ੍ਹ[5] ਕੇ ਆਖਦਾ ਹੈ । ਇਹ ਸਾਰੀ ਰਚਨਾ ਹੀ ਧਿਆਨ ਯੋਗ ਹੈ ।

ਭੈਰਉ ਭੂਤ ਸੀਤਲਾ ਧਾਵੈ । ਖਰ ਬਾਹਨ ਉਦੁ ਛਾਰ ਉਡਾਵੈ ।

(ਝ: ਪ: ਕ੍ਰ: 28)

ਜਿਹੜੇ ਲੋਕ ਭੈਰਉ ਭੂਤ ਅਤੇ ਸੀਤਲਾ ਨੂੰ ਧਿਆਉਂਦੇ ਹਨ, ਉਹ ਖੋਤੇ ਉੱਪਰ ਬਹਿਕੇ ਸੁਆਹ ਉਡਾਉਂਦੇ ਹਨ ।

ਮਹਾ ਮਾਈ ਕੀ ਪੂਜਾ ਕਰੈ । ਨਰ ਸੈ ਨਾਰਿ ਹੋਇ ਅਉਤਰੈ ।

(ਝ: ਪ: ਕ੍ਰ: 28)

---

1. ਸਿਮਰਿ ਸਿਮਰਿ ਗੋਬਿੰਦ । ਭਜੁ ਨਾਮਾ ਤਰਸਿ ਭਵ ਸਿੰਧੁ । (ਝ: ਪ: ਕ੍ਰ: 23)
2. ਭਗਤੀ ਮੁਕਤੀ ਕਾ ਪਟਾ ਲਿਬਾਇਆ । ਪੂਰਣ ਪਾਰਬ੍ਰਹਮ ਪਦ ਪਾਇਆ ।
(ਝ: ਪ: ਕ੍ਰ: 92)
3. ਕੇਵਲ ਬ੍ਰਹਮ ਸਤਿ ਕਰ ਜਾਨੈ । (ਝ: ਪ: ਕ੍ਰ: 40)
4. ਬਨਾਰਸਿ ਤਪ ਕਰੈ । ਉਲਟਿ ਤੀਰਥ ਮਰੈ । ਅਗਨੀ ਦਹੈ-ਉਲਟਿ ਤੀਰਥ ਮਰੈ ।
(ਝ: ਪ: ਕ੍ਰ: 33)
5. ਹਉ ਤਉ ਏਕ ਰਮਈਆ ਲੈਹਉ । ਆਨ ਦੇਵ ਬਦਲਾਵਨਿ ਦੈਹਉ । (ਝ: ਪ: ਕ੍ਰ: 28)

ਜਿਹੜੇ ਮਹਾਂ ਮਾਈ ਦੀ ਪੂਜਾ ਕਰਦੇ ਹਨ ਉਹ ਪੁਰਸ਼ ਹੋ ਕੇ ਵੀ ਇਸਤ੍ਰੀਆਂ ਹਨ।

ਇਸ ਪ੍ਰਕਾਰ ਆਪਣੇ ਵਿਚਾਰ ਪ੍ਰਗਟਾ ਕੇ ਨਾਮਦੇਵ ਇਹ ਕਹਿੰਦੇ ਹਨ ਕਿ ਐ ਲੋਕੋ ਤੁਸੀਂ ਵੀ ਮੇਰੇ ਵਾਕਰ ਸਭ ਦੇਵੀ ਦੇਵਤਿਆਂ ਨੂੰ ਛੱਡ ਕੇ ਇਕ ਰਾਮ ਦਾ ਨਾਂ ਲਵੋ। ਜਿਨ੍ਹਾਂ ਉੱਪਰ ਗੁਰੂ ਦੀ ਕਿਰਪਾ ਹੋਈ ਹੈ ਉਹਨਾਂ ਨੇ ਭਗਤੀ ਕੀਤੀ ਹੈ, ਇੰਜ ਇਸ ਰਚਨਾ ਦਾ ਸਥੂਲ ਉਦੇਸ਼ ਨਾਮਦੇਵ ਨੇ ਮਰਾਠੀ ਕਵਿਤਾ ਵਿਚ ਵੀ ਕੀਤਾ ਹੈ; ਪਰ ਹਿੰਦੀ ਰਚਨਾ ਵਿਚ ਮੰਦਰਾਂ, ਮਸੀਤਾਂ ਦਾ ਉਲੇਖ ਵਧੇਰੇ ਮਹੱਤਵਪੂਰਣ[1] ਹੈ। ਆਪਣਾ ਦ੍ਰਿਸ਼ਟੀਕੋਣ ਪ੍ਰਗਟ ਕਰਦਿਆਂ ਨਾਮਦੇਵ ਇਹ ਕਹਿੰਦੇ ਹਨ ਕਿ ਉਹ ਮੰਦਰਾਂ ਮਸੀਤਾਂ ਤੋਂ ਪਰੇ ਹਨ। ਜੇਕਰ ਸਮਕਾਲੀ ਧਾਰਮਿਕ ਵਿਚਾਰਧਾਰਾ ਨੂੰ ਧਿਆਨ ਨਾਲ ਦੇਖਿਆ ਜਾਵੇ ਤਾਂ ਨਾਮਦੇਵ ਦੇ ਇਹ ਵਿਚਾਰ ਕ੍ਰਾਂਤੀਕਾਰੀ ਸਿੱਧ ਹੁੰਦੇ ਹਨ। ਨਾਮਦੇਵ ਦੀ ਬਾਕੀ ਉਪਦੇਸ਼ਾਤਮਕ ਬਾਣੀ ਦਾ ਸਰੂਪ ਏਨਾ ਕ੍ਰਾਂਤੀਕਾਰੀ ਨਹੀਂ। ਸੰਸਾਰਕ ਵਸਤਾਂ ਨਾਸ਼ਮਾਨ ਹਨ, ਇਸ ਲਈ ਰਾਮ ਦਾ ਸਿਮਰਣ[2] ਕਰਨਾ ਚਾਹੀਦਾ ਹੈ, ਸੁੰਨ ਸਮਾਧੀ ਦੇ ਚਿਤ੍ਰ ਵਿਚ ਹੰਕਾਰ ਦੇ ਕਾਰਣ ਜੀਵ ਆਪਣੇ ਕਰਮਾਂ ਕਰਕੇ ਫਸ ਜਾਂਦਾ ਹੈ ਪਾਰਬ੍ਰਹਮ ਦਾ ਸਾਖਸ਼ਾਤਕਾਰ ਮਿੱਠਾ ਹੈ, ਪਰ ਇਸ ਦਾ ਪਤਾ ਭਗਤਾਂ ਨੂੰ ਲਗਦਾ ਹੈ, ਰਾਮ ਨਾਮ ਦੁਆਰਾ ਰੰਗੀ ਹੋਈ ਜੀਭ, ਇੱਛਾਵਾਂ ਦਾ ਤਿਆਗ, ਦੂਈ ਭਾਵ ਨਸ਼ਟ ਹੋਣ ਪਿਛੋਂ ਮਾਨਸਿਕ ਸ਼ਾਂਤੀ ਆਦਿ ਵਿਸ਼ਿਆਂ ਦਾ ਨਾਮਦੇਵ ਦੀ ਰਚਨਾ ਵਿਚ ਵੇਰਵਾ ਮਿਲਦਾ ਹੈ ਭਾਵ ਇਸ ਵਿਚ ਪ੍ਰੰਪਰਾਗਤ ਦੁਸ਼ਟ ਲੋਕਾਂ ਨੂੰ ਉਪਦੇਸ਼ ਦਿੱਤਾ ਗਿਆ ਹੈ। ਨਾਮਦੇਵ ਦਾ ਦੇਵ ਵੀ ਇਹ ਕਹਿੰਦਾ ਹੈ, ਵੈਸ਼ਣਵ ਅਤੇ ਮੇਰੇ ਵਿਚ ਦੂਈ ਨਹੀਂ। ਨਾਮ ਸਿਮਰਣ ਲਈ ਮਨ ਦੀ ਇਕਾਗ੍ਰਤਾ ਜਰੂਰੀ ਹੈ। ਇਸ ਦੇਹ ਨੇ ਇਥੇ ਹੀ ਬਿਨਸ ਜਾਣਾ ਹੈ। ਨਾਮਦੇਵ ਦੇ ਇਹ ਬਚਨ ਪਾਠਕਾਂ ਲਈ ਨਵੇਂ ਨਹੀਂ ਸਨ। ਪਰ ਉਸ ਸਮੇਂ ਭਾਸ਼ਾ ਦੀ ਔਖਿਆਈ ਅਤੇ ਕਿਸੇ ਭਾਸ਼ਾ ਦਾ ਚੰਗਾ ਮਾੜਾ ਹੋਣ ਦੇ ਝਗੜੇ ਨੂੰ ਮੁਖ ਰੱਖ ਕੇ ਇਹ ਕੁਝ ਵਧੇਰੇ ਮਹੱਤਵਪੂਰਣ ਹੈ।

ਇਸ ਪ੍ਰਕਾਰ ਦਾ ਅਧਿਆਤਮਕ ਗਿਆਨ ਅਤੇ ਉਪਦੇਸ਼ ਦੇਣ ਵਾਲੇ ਨਾਮਦੇਵ ਹਿੰਦੀ (ਭਗਤੀ) ਭਾਵਾਤਮਕ ਕਵਿਤਾ ਦੇ ਪਿਤਾਮਾ ਮੰਨੇ ਜਾਂਦੇ ਹਨ। ਇਸੇ ਲਈ ਹਿੰਦੀ ਰਚਨਾ ਦਾ ਭਾਵਾਤਮਕ ਸਰੂਪ ਅਤੇ ਸਮੁੱਚੀ ਕਵਿਤਾ ਦਾ ਸਰੂਪ ਦ੍ਰਿਸ਼ਟੀਗੋਚਰ ਕਰਨਾ ਜਰੂਰੀ ਹੈ। ਮਰਾਠੀ ਕਾਵਿ ਨਾਲੋਂ ਇਹ ਕਵਿਤਾ ਘਟ ਸੂਖਮ ਜਾਪਦੀ ਹੈ।

---

1. ਹਿੰਦੂ ਪੂਜੇ ਦੇਹੁਰਾ। ਮੁਸਲਮਾਨੁ ਮਸੀਤ। ਨਾਮੇ ਸੋਈ ਸੇਵਿਆ।
ਜਹ ਦੇਹੁਰਾ ਨ ਮਸੀਤ। (ਝ: ਪ: ਕ੍ਰ: 29)
2. ਕਈ ਰੇ ਨਰ ਗਰਬੁ ਕਰਤਉ, ਬਿਨਸੀ ਜਾਈ ਝੂਠੀ ਦੇਹੀ। (ਝ: ਪ: 12)

ਗਿਣਨਾਤਮਕ ਪੱਖ ਤੋਂ ਏਹ ਕਵਿਤਾ ਥੋੜ੍ਹੀ ਹੈ। ਹਿੰਦੀ ਰਚਨਾ ਵਿਚ ਕਵਿਤਾ ਦਾ ਸਰੂਪ ਖੋਜ ਕਰਕੇ ਲੱਭਣਾ ਪੈਂਦਾ ਹੈ, ਪਰ ਮਰਾਠੀ ਵਿਚ ਇਸ ਦੀ ਰਵਾਨੀ ਨਦੀ ਦੇ ਪਾਣੀ ਵਰਗੀ ਹੈ।

ਪਰਮੇਸ਼ਰ ਦਾ ਤ੍ਰੈਗੁਣ ਸਰਬ ਕਾਲ ਰੂਪ ਇਸ ਪ੍ਰਕਾਰ ਸਪੱਸ਼ਟ ਕੀਤਾ ਹੈ—

ਜਿਉ ਆਕਾਸੈ ਪੰਖਿਅਲੋ ਖੋਜ ਨਿਰਖਿਉ ਨ ਜਾਈ ॥
ਜਿਉ ਜਲਮਾਝੈ ਮਾਛਲੋ ਮਾਰਗੁ ਪੇਖਣੋ ਨ ਜਾਈ ॥
ਜਿਉ ਆਕਾਸੈ ਘੜੂਅਲੋ ਮ੍ਰਿਗ ਤ੍ਰਿਸਨਾ ਭਰਿਆ ॥
ਨਾਮੇਚੇ ਸੁਆਮੀ ਬੀਠਲੋ ਜਿਨ ਤੀਨੈ ਜਰਿਆ ॥ (ਝ: ਪ: 8)

ਜਿਵੇਂ ਅਕਾਸ਼ ਵਿਚ ਉਡਣ ਵਾਲੇ ਪੰਛੀਆਂ ਦੇ ਰਸਤੇ ਦਾ ਪਤਾ ਨਹੀਂ ਲਗਦਾ, ਜਾਂ ਪਾਣੀ ਵਿਚ ਚੱਲਣ ਵਾਲੀਆਂ ਮੱਛੀਆਂ ਦਾ ਰਸਤਾ ਨਹੀਂ ਲਭ ਸਕਦਾ, ਜਾਂ ਮਿਰਗ ਜਾਲ ਵਿਚ ਫਸਕੇ ਦਮ ਤੋੜ ਲੈਂਦਾ ਹੈ ਤਿਵੇਂ ਨਾਮੇ ਦਾ ਸੁਆਮੀ ਤ੍ਰੈ ਗੁਣਾਤਮਕ ਹੈ। ਇਹਨਾਂ ਉਦਗਾਰਾਂ ਤੋਂ ਕਾਵਿ-ਪ੍ਰਤਿਭਾ ਦੀ ਹੋਂਦ ਦਾ ਪਤਾ ਲਗਦਾ ਹੈ। ਸੌਖੇ ਸੌਖੇ ਦ੍ਰਿਸ਼ਟਾਂਤਾਂ ਦੁਆਰਾ ਵਿਸ਼ੇ ਨੂੰ ਆਸਾਨ ਬਣਾਉਣ ਦਾ ਕੰਮ ਮਰਾਠੀ ਵਾਂਗ ਹਿੰਦੀ ਰਚਨਾ ਵਿਚ ਵੀ ਮਿਲਦਾ ਹੈ। ਦੇਵਤਾ ਦੇ ਸਰੂਪ ਦੀ ਸਮਝ ਤਾਂ ਆ ਜਾਂਦੀ ਹੈ, ਪਰ ਉਸਦਾ ਵਰਣਨ ਕਰਨਾ ਸੌਖਾ ਨਹੀਂ—

ਗੂੰਗੇ ਮਹਾ ਅੰਮ੍ਰਿਤ ਰਸ ਚਾਖਿਆ, ਪੂਛੇ ਕਹਨੁ ਨ ਜਾਈ ਹੋ।
(ਝ: ਪ: 10)

ਇਹ ਦ੍ਰਿਸ਼ਟਾਂਤ ਅਤਿਅੰਤ ਦਿਲਚਸਪ ਹੈ। ਰਾਮ ਦੀ ਪਛਾਣ ਕਿਵੇਂ ਉਹਦੇ ਵਿਚ ਲੀਨ ਹੋ ਕੇ ਹੁੰਦੀ ਹੈ, ਇਹ ਦਸਦੇ ਹਨ—

ਜਿਉਂ ਬਿਰਵਈ ਹਰੈ ਪਰਨਾਰੀ। ਕਉੜਾ ਡਾਰਤ ਹਿਰੈ ਜੁਗਾਰੀ ॥
(ਝ: ਪ: 24)

ਵਿਸ਼ਈ ਪੁਰਸ਼ ਜਿਵੇਂ ਪਰਾਈ ਇਸਤ੍ਰੀ ਨੂੰ ਗਹੁ ਨਾਲ ਤੱਕਦਾ ਹੈ, ਤਿਵੇਂ ਜੁਆਰੀਆ ਕੌਡਾਂ ਹਾਰਦਾ ਹਾਰਦਾ ਫਸ ਜਾਂਦਾ ਹੈ। ਇਹ ਦ੍ਰਿਸ਼ਟਾਂਤ ਚਮਤਕਾਰੀ ਕਿਸਮ ਦਾ ਹੈ। ਇਕ ਅੱਠ ਤੁਕਾਂ ਵਾਲਾ ਅਭੰਗ 'ਅਸ਼ਟ-ਦਲ ਕਮਲ' ਹੈ, ਉਹਦਾ ਵਰਣਨ ਇਸ ਪ੍ਰਕਾਰ ਕੀਤਾ ਹੈ। ਏਥੇ ਪਰਮਾਤਮਾ ਨੂੰ ਸਰਬ ਵਿਆਪਕ ਸਿਧ ਕੀਤਾ ਹੈ—

ਆਪੈ ਪਵਨ ਆਪੈ ਪਾਨੀ, ਆਪੈ ਬਰਸੈ ਮੇਹਾ। (ਝ: ਪ: 95)

ਇਹ ਦ੍ਰਿਸ਼ਟਾਂਤ ਸਹਿਜ ਅਤੇ ਸੁੰਦਰ ਹੈ। ਜਿਵੇਂ ਹੰਸਾਂ ਲਈ ਮਾਨ ਸਰੋਵਰ ਤਿਵੇਂ ਮਨੁੱਖਾਂ ਲਈ ਨਾਮ, ਮਾਯਾ ਇਕੱਠੀ ਕਰਨ ਵਾਲਾ ਮਨ ਮਛਲੀ ਵਾਕਰ ਹੈ।' ਇਹੋ ਜਿਹੇ ਰੂਪਕਾਂ ਤੋਂ ਕਵੀ ਦੀ ਸ਼ਕਤੀਸ਼ਾਲੀ ਪ੍ਰਤਿਭਾ ਦਾ ਪਤਾ ਲਗਦਾ ਹੈ।

ਨਾਮਦੇਵ ਦੀ ਹਿੰਦੀ ਰਚਨਾ ਵਿਚੋਂ ਦੋ ਨਮੂਨੇ ਉਹਦੀ ਕਾਵਿ-ਸਮਰੱਥਾ ਦਾ ਚੰਗਾ ਹੁੰਗਾਰਾ ਭਰਦੇ ਹਨ। ਅਮਰ ਪਦ ਨੂੰ ਪ੍ਰਾਪਤ ਹੋਣ ਨਾਲ ਸਰੀਰਕ ਮੁਕਤੀ ਮਿਲਦੀ ਹੈ, ਇਹ ਇਕ ਰਚਨਾ ਦਾ ਆਸ਼ਾ ਹੈ। 'ਆਕਾਸ਼ ਵਿਚ ਤਾਰਾ ਦਿਸਦਾ ਨਹੀਂ, ਪਰ ਉਹ ਚਮਕਦਾ ਹੈ। ਉਹ ਮੁੱਠੀ ਵਿਚ ਵੀ ਨਹੀਂ ਆਉਂਦਾ। ਤੇਲ ਅਤੇ ਬੱਤੀ ਤੋਂ ਬਿਨਾਂ ਇਹ ਰਾਤ ਦਿਨ ਜਗਣ ਵਾਲੀ ਜੋਤ ਹੈ।' ਇਹ ਕੁਝ ਆਖ ਕੇ ਅੰਤ ਵਿਚ ਧਰਮ ਫਲਸਫੇ ਦੇ ਵਿਚਾਰ ਪੇਸ਼ ਕੀਤੇ ਹਨ। ਇਹ ਸਾਰੀ ਰਚਨਾ ਲੈਅ ਅਤੇ ਤਾਲ ਦੇ ਗੁਣਾਂ ਨਾਲ ਭਰਪੂਰ ਹੈ। ਨਾਮਦੇਵ ਦੇ ਮਰਾਠੀ ਪਦਿਆਂ ਵਿਚ ਵਧੇਰੇ ਕਰਕੇ ਇਕ ਵਿਸ਼ੇਸ਼ ਪ੍ਰਕਾਰ ਦੀ ਰਚਨਾ ਮਿਲਦੀ ਹੈ। ਦੇਵਤਾ ਨਾਲ ਆਪਣਾ ਰਿਸ਼ਤਾ ਸਥਾਪਤ ਕਰਨ ਦੇ ਦ੍ਰਿਸ਼ਟਾਂਤ ਵਧੇਰੇ ਚੰਗੀ ਤਰ੍ਹਾਂ ਪੇਸ਼ ਕੀਤੇ ਹਨ। ਉਹ ਕਹਿੰਦੇ ਹਨ—'ਹੇ ਕੇਸ਼ਵ ਮੇਰਾ ਇੱਕੋ ਹੀ ਨੇਮ ਹੈ। ਉਹ ਇਹ ਕਿ ਮੈਂ ਤੇਰੇ ਤੋਂ ਇਕ ਘੜੀ ਵੀ ਅਲੱਗ ਨਹੀਂ ਰਹਿ ਸਕਦਾ। ਜੇ ਤੂੰ ਉੱਚਾ ਪਰਬਤ ਏਂ, ਤਾਂ ਮੈਂ ਮੋਰ ਹਾਂ, ਜੇ ਤੂੰ ਚੰਦਰਮਾ ਏਂ ਤਾਂ ਮੈਂ ਚਕੋਰ ਹਾਂ।'

ਇਹੋ ਜਿਹੀਆਂ ਰਚਨਾਵਾਂ ਵਿਚ ਭਾਵਨਾਵਾਂ ਦਾ ਤਾਣਾ ਬਾਣਾ ਅਤਿ ਸੁੰਦਰ ਹੁੰਦਾ ਹੈ। ਨਾਮਦੇਵ ਨੇ ਹਿੰਦੀ ਕਵਿਤਾ ਵਿਚ ਆਪਣੇ ਕਰੋਧ ਭਰੇ ਵਿਚਾਰਾਂ ਨੂੰ ਸੰਗੀਤ ਦੀ ਚਾਸ਼ਣੀ ਵਿਚ ਭਿਉਂ ਕੇ ਪੇਸ਼ ਕੀਤਾ ਹੈ। ਮਰਾਠੀ ਅਤੇ ਹਿੰਦੀ ਅਭੰਗਾਂ ਵਿਚ ਸਗੀਤ ਰਸ ਇਕੋ ਜਿਹਾ ਮਿਲਦਾ ਹੈ। ਭਗਤੀ ਦੇ ਉਦੇਸ਼ ਅਤੇ ਉਨ੍ਹਾਂ ਨੂੰ ਪ੍ਰਗਟਾਣ ਵਾਲੀ ਪ੍ਰਤਿਭਾ ਦਾ ਸੰਜੋਗ ਨਾਮਦੇਵ ਦੀ ਕਵਿਤਾ ਵਿਚ ਮਿਲਦਾ ਹੈ। ਨਾਮਦੇਵ ਦੀ ਮਰਾਠੀ ਕਵਿਤਾ ਵਿਚ ਉਦੇਸ਼ ਅਤੇ ਰੂਪ ਦੀ ਜਿਹੜੀ ਵਚਿੱਤ੍ਰਤਾ ਮਿਲਦੀ ਹੈ ਉਹ ਹਿੰਦੀ ਰਚਨਾ ਵਿਚ ਨਹੀਂ ਮਿਲਦੀ। ਪਰ ਜੇਕਰ ਉਡਦੀ ਨਜ਼ਰ ਨਾਲ ਦੇਖਿਆ ਜਾਵੇ ਤਾਂ ਮਰਾਠੀ ਅਤੇ ਹਿੰਦੀ ਰਚਨਾ ਵਿਚ ਸਮਾਨਤਾ ਅਤੇ ਭਾਵਾਂ ਦੀ ਸੁੰਦਰਤਾ ਪ੍ਰਤੱਖ ਦਿਖਾਈ ਦੇਂਦੀ ਹੈ।

---

1. ਝਿਲਮਿਲ ਝਿਲਮਿਲ ਝਿਲਮਿਲ ਤਾਰਾ।
ਸੋ ਝਿਲਮਿਲ ਤਿਹੁ ਲੋਕ ਪਿਆਰਾ॥ ਟੇਕ॥
ਰਹੈ ਅਕਾਸ ਪੜੈ ਨਹੀਂ ਦ੍ਰਿਸ਼ਟੀ।
ਪਡਕੂ ਧਾ ਨ ਜਾਈ ਨ ਆਵੈ ਮੁਸ਼ਟੀ॥
ਦੀਪਕ ਧਸੈ ਤੇਲ ਬਿਨ ਬਾਤੀ।
ਜੋਤਿ ਸਰੂਪ ਬਲੈ ਦਿਨ ਰਾਤੀ॥2॥
ਭਣਤ ਨਾਮਦੇਵ ਅਮਰ ਪਦ ਧਰਸਿਆ।
ਪਿੰਡ ਭਇਆ ਮੁਕਤਿ ਤਇਆ ਤਤ ਦਰਸਿਆ॥3॥ (ਅ: ਕ੍ਰ: 2213)

2. ਤੁਮ ਬਿਨ ਘਰਿ ਏਕ ਰਹ ਨਹਿ ਨਿਆਰਾ। ਸੁਨ ਯਹ ਕੇਸਵ ਨਿਯਮ ਹਮਾਰਾ॥
ਜਹਾਂ ਤੁਮ ਗੀਰੀਵੇਰ ਤਹਾਂ ਹਮ ਮੋਰਾ। ਜਹਾਂ ਤੁਮ ਚੰਦਾ ਤਹਾਂ ਹਮ ਚਕੋਰਾ॥
(ਅ: ਕ੍ਰ: 2297)

# ਅੰਤਿਕਾ

ਮਨੁੱਖ ਦੀ ਕੁਦਰਤੀ ਬਿਰਤੀ ਮੋਹ-ਜਾਲ ਵਿਚ ਫਸੀ ਹੋਈ ਹੈ। ਜਦ ਤੀਕ ਮੋਹ ਦੇ ਬੰਧਨ ਛੁਟਦੇ ਨਹੀਂ ਤਦ ਤੀਕ ਸੰਸਾਰ ਵਿਚ ਸੁੱਖ ਸ਼ਾਂਤੀ ਨਹੀਂ ਮਿਲਦੀ। ਪਰ ਪਲ ਪਲ ਮਰਯਾਦਾ ਭੰਗ ਹੁੰਦੀ ਰਹਿੰਦੀ ਹੈ। ਇਹੋ ਜਿਹੇ ਸਮੇਂ ਔਗੁਣ ਹਾਰ ਲੋਕਾਂ ਦੇ ਔਗੁਣ ਦੂਰ ਕਰਨ ਦੀ ਲੋੜ ਹੁੰਦੀ ਹੈ। ਇਹ ਕਾਰਜ ਸੰਤਾਂ ਦਾ ਹੈ। ਚੰਗੇ ਮਾਰਗ ਪਰ ਚਲਦਾ ਇਨਸਾਨ ਭਟਕ ਨਾ ਜਾਵੇ ਇਸ ਲਈ ਉਹਦੇ ਮਨ ਨੂੰ ਸੋਧਣ ਲਈ ਧਾਰਮਿਕ ਸੰਸਕਾਰ ਪੈਦਾ ਕਰਨੇ ਜ਼ਰੂਰੀ ਹਨ। ਇਹ ਸੰਸਕਾਰ ਜਾਂ ਧਾਰਮਿਕ ਰਸਮਾਂ ਮਾਂ, ਪਿਉ, ਗੁਰੂ ਜਾਂ ਮਿੱਤ੍ਰ ਵਿਅਕਤੀਗਤ ਪੱਧਰ ਉੱਪਰ ਕਰਦੇ ਹਨ। ਸ਼ਾਸਨ ਦੇ ਪੱਧਰ ਉਪਰ ਜਿਹੜਾ ਮਨੁੱਖਾਂ ਦੁਆਰਾ ਸਮਾਜ ਬਣਦਾ ਹੈ ਉਸ ਸਮਾਜ ਦਾ ਪ੍ਰਬੰਧ ਰਾਜੇ ਮਹਾਰਾਜੇ ਕਰਦੇ ਹਨ। ਇਸ ਪ੍ਰਬੰਧ ਦੇ ਪਿੱਛੇ ਇਕ ਸ਼ਕਤੀ ਹੁੰਦੀ ਹੈ, ਪ੍ਰੇਮ ਨਹੀਂ ਹੁੰਦਾ। ਪ੍ਰੇਮ ਅਤੇ ਮਮਤਾ ਦੇ ਸੁਰ ਨਾਲ ਮਨੁੱਖਤਾ ਨੂੰ ਨਿਰਾਸ਼ਾ ਤੋਂ ਬਚਾਉਣ ਵਾਲੀ ਸਮਾਜਕ ਸੰਸਥਾ ਸਾਧਾਂ ਸੰਤਾਂ ਦੀ ਹੈ। ਇਕ ਪਾਸੇ ਮਨੁੱਖਤਾ ਨੂੰ ਸ਼ਰਧਾਲੂ ਬਣਾਉਣਾ ਵੀ ਜ਼ਰੂਰੀ ਹੈ। ਉਹਨੂੰ ਭਗਤੀ ਵਲ ਪ੍ਰੇਰਣਾ ਇਹ ਦੂਜੀ ਆਵੱਸ਼ਕਤਾ ਹੈ। ਕੇਵਲ ਸੰਸਾਰਕ ਸੁੱਖਾਂ ਦੇ ਭੋਗਾਂ ਤੋਂ ਮਨੁੱਖਤਾ ਨੂੰ ਮਨ ਦੀ ਸ਼ਾਂਤੀ ਨਹੀਂ ਮਿਲਦੀ। ਇਸ ਮਾਨਸਿਕ ਸ਼ਾਂਤੀ ਦਾ ਅਭਾਵ ਅੱਜ ਤੋਂ ਪਹਿਲੇ ਅਤੇ ਪਿਛੋਂ ਦੇ ਜੀਵਨ ਵਿਚ ਵੀ ਦੇਖਿਆ ਜਾ ਸਕਦਾ ਹੈ। ਮਨੁੱਖ ਨੂੰ ਇਸ ਅਭਾਵ ਦੀ ਤੀਬਰਤਾ ਦਾ ਅਹਿਸਾਸ ਸਪੱਸ਼ਟ ਰੂਪ ਵਿਚ ਹੁੰਦਾ ਹੈ। ਜੀਵਨ ਖਾਲੀ ਖਾਲੀ ਜਾਪਦਾ ਹੈ। ਇਹੋ ਜਿਹੇ ਸਮੇਂ ਸਾਧੂ ਸੰਤਾਂ ਦੇ ਉਪਦੇਸ਼, ਉਹਨਾਂ ਦੇ ਆਦਰਸ਼ ਜੀਵਨ ਇਸ ਤੂਫਾਨੀ ਸਮੁੰਦਰ ਵਿਚ ਖਲੋਤੇ ਹੋਏ ਚਾਨਣ ਮੁਨਾਰੇ ਵਾਂਗੂ ਦਿਖਾਈ ਦੇਂਦੇ ਹਨ। ਸੰਸਾਰਕ ਨੀਤੀ ਦਾ ਨਿਰਮਾਣ ਕਰਨ ਵਾਲੇ ਸੰਤ ਜ਼ਾਤਪਾਤ, ਦੇਸ਼ ਅਤੇ ਧਰਮ ਦੀ ਮਰਿਆਦਾ ਤੋਂ ਉੱਚੇ ਉਠ ਕੇ ਅੱਗੇ ਵਧਦੇ ਹਨ। ਉਹ ਕਿਸੇ ਇਕ ਵਿਅੱਕਤੀ, ਸਮਾਜ ਜਾਂ ਦੇਸ਼ ਦੇ ਨਹੀਂ ਹੁੰਦੇ। ਨਾਮਦੇਵ ਇਸ ਸਥਿਤੀ ਨੂੰ ਪਹੁੰਚੇ ਹੋਏ ਸਾਧੂ ਪੁਰਸ਼ ਸਨ। ਮਹਾਂਰਾਸ਼ਟਰ

ਵਿਚ ਪੰਜ ਸੰਤਾਂ ਅਤੇ ਹੋਰ ਵੀ ਕਈ ਸੰਤਾਂ ਨੇ ਚਰਿੱਤ੍ਰ ਨਿਰਮਾਣ ਦਾ ਮਹੱਤਵਪੂਰਣ ਕੰਮ ਕੀਤਾ। ਭਾਗਵਤ ਸੰਪ੍ਰਦਾਇ ਨੇ ਚਰਿੱਤ੍ਰ ਨਿਰਮਾਣ ਦਾ ਝੰਡਾ ਚੁੱਕਿਆ। ਨਾਮਦੇਵ ਵੀ ਇਸ ਝੰਡੇ ਨੂੰ ਮੋਢੇ ਉਪਰ ਰੱਖ ਕੇ ਟੁਰ ਪਏ। ਲੰਮੀ ਆਯੂ ਹੋਣ ਦੇ ਕਾਰਣ ਇਸ ਕਾਰਜ ਦਾ ਜੱਸ ਵਧੇਰੇ ਕਰਕੇ 'ਇਸੇ ਦੇਹ ਅਤੇ ਅੱਖਾਂ' ਦੁਆਰਾ ਉਹਨਾਂ ਨੂੰ ਦੇਖਣਾ ਨਸੀਬ ਹੋਇਆ। ਉਹਨਾਂ ਨੇ ਅਨੇਕਾਂ ਧਰਮਾਤਮਾ ਲੋਕਾਂ ਦੀ ਧਾਰਮਿਕ ਗਿਰਾਵਟ ਨੂੰ ਬੰਨ੍ਹ ਲਾ ਕੇ ਰੋਕਿਆ। ਉਹਨਾਂ ਨੇ ਅਨੇਕਾਂ ਮੁਸ਼ਕਲਾਂ ਦਾ ਸਾਹਮਣਾ ਕਰਕੇ ਇਸ ਕਾਰਜ ਨੂੰ ਨੇਪਰੇ ਚਾੜ੍ਹਿਆ। ਚਰਿੱਤ੍ਰ, ਨੀਤੀ, ਸਮਾਜਕ ਨਿਆਂ ਅਤੇ ਬਰਾਬਰੀ, ਚੰਗੇ ਜੀਵਨ ਦੇ ਮੁੱਲਾਂ ਉਪਰ ਸ਼ਰਧਾ, ਉਦਾਰਤਾ ਅਤੇ ਧਾਰਮਿਕ ਗਿਆਨ ਦਾ ਲਗਾਤਾਰ ਪਸਾਰ ਕਰਦੇ ਰਹਿਣ ਦੇ ਕਾਰਣ ਇਕ ਮੁੱਠ ਸਮਾਜ ਦੀ ਉਸਾਰੀ ਵਿਚ ਸੰਤਾਂ ਦਾ ਬਹੁਤ ਵੱਡਾ ਹੱਥ ਹੈ। ਜੀਵਨ ਦੇ ਮੁੱਲਾਂ ਅਤੇ ਧਾਰਮਿਕ ਗਿਆਨ ਦਾ ਪ੍ਰਗਟਾਵਾ ਕਰਦਿਆਂ ਹੋਇਆਂ ਉਹਨਾਂ ਨੇ ਯੋਗ ਤੇ ਅਯੋਗ ਮਨੁੱਖਾਂ ਬਾਰੇ ਵਿਚਾਰ ਪੇਸ਼ ਕੀਤੇ; ਇਸੇ ਲਈ ਉਹਨਾਂ ਦੀਆਂ ਸਿਖਿਆਵਾਂ ਦੇ ਕਦੇ ਨਾਂ ਮਿਟਣ ਵਾਲੇ ਆਦਰਸ਼ ਪ੍ਰਤੱਖ ਕਾਇਮ ਹਨ। ਪਤਿਤ ਲੋਕਾਂ ਦੇ ਉਧਾਰ ਲਈ ਵਾਰ ਵਾਰ ਤਸੱਲੀ ਦਿੱਤੀ ਗਈ, ਇਸੇ ਲਈ ਸਧਾਰਣ ਲੋਕਾਂ ਦੀ ਸ਼ਰਧਾ ਵਧਦੀ ਗਈ। ਸੰਤਾਂ ਬਾਰੇ ਜਿਹੜੇ ਉਦਗਾਰ ਨਾਮਦੇਵ ਨੇ ਪੇਸ਼ ਕੀਤੇ ਉਹ ਸਭ ਉਹਨਾਂ ਤੇ ਲਾਗੂ ਹੁੰਦੇ ਹਨ। 'ਸੰਤ ਦੇਵਤਿਆਂ ਦੀ ਆਤਮਾ ਹਨ', ਨਾਮਦੇਵ ਦੇ ਇਹ ਬਚਨ ਸੱਚੇ ਹਨ। ਇਹਨਾਂ ਵਿਚ ਨਾਮਦੇਵ ਦੇ ਜੀਵਨ ਦਾ ਹੀ ਵਰਣਨ ਮਿਲਦਾ ਹੈ। ਉਹਨਾਂ ਨੇ ਇਕ ਉਪਦੇਸ਼ਕ, ਪਰਚਾਰਕ, ਕਵੀ ਅਤੇ ਸੰਤ ਦੇ ਨਾਤੇ ਆਪਣਾ ਸਥਾਨ ਨਿਸਚਿਤ ਕੀਤਾ। 'ਨਾਮੇ ਦਾ ਤੁੱਕਾ' ਇਸ ਦਾਵ੍ਹੇ ਤੋਂ ਉਹਨਾਂ ਦੇ ਕਾਰਜ ਕਰਨ ਵਾਲੇ ਤੁੱਕਾਰਾਮ ਦੇ ਕਾਵਿ ਉਪਦੇਸ਼ਾਂ ਦੀ ਕੁਠਾਲੀ ਨਾਮਦੇਵ ਦੇ ਕਾਵਿ-ਉਪਦੇਸ਼ ਹਨ; ਇਹ ਕੁਝ ਸੱਚ ਹੈ। ਖੁਦ ਪ੍ਰਗਟ ਕੀਤੀ ਹੋਈ ਸ੍ਰੇਸ਼ਟਤਾ ਅਤੇ ਭਵਿੱਖ ਵਿਚ ਸੇਵਾ ਕਰਨ ਵਾਲੇ ਅਨੁਯਾਈ ਇਹੋ ਦੋ ਕਦੇ ਵੀ ਵਿਨਾਸ਼ ਨਾ ਹੋਣ ਵਾਲੇ ਲੱਛਣ ਹਨ। ਇਹ ਦੋ ਲੱਛਣ ਧਾਰਨ ਕਰਕੇ ਨਾਮਦੇਵ 'ਸੁਨਹਿਰੀ ਅੱਖਰਾਂ ਵਿਚ' ਲਿਖੇ ਗਏ। ਅੰਮ੍ਰਿਤ ਨਾਲੋਂ ਵੀ ਮਿੱਠੀ ਬਾਣੀ ਰਚਣ ਵਾਲਾ ਇਹ ਸੰਤ ਕਵੀ ਇਸ ਦੇਸ਼ ਦਾ ਇਕ ਸੁੰਦਰ ਗਹਿਣਾ ਹੈ।



# ਅੰਮ੍ਰਿਤ ਬਾਣੀ

## (ਮਰਾਠੀ)*

### 1.

ਜਿਵੇਂ ਪੰਛੀ ਵਿਜੋਗ ਵਿਚ ਰੋਂਦੇ ਹਨ ।
ਮੈਂ ਵੀ ਇੰਜ ਵਿਜੋਗ ਵਿਚ ਰੋਂਦਾ ਹਾਂ ॥ 1 ॥
ਜਿਵੇਂ ਮਾਂ ਕੋਲੋਂ ਮਾਰ ਖਾ ਕੇ ਬੱਚੇ ਰੋਂਦੇ ਹਨ ।
ਮੈਂ ਵੀ ਹੁਣ ਇੰਜ ਰੋਂਦਾ ਹਾਂ ॥ 2 ॥
ਜਿਵੇਂ ਵੱਛਾ ਗਾਂ ਲਈ ਰੰਭਦਾ ਹੈ ।
ਮੈਂ ਵੀ ਹੁਣ ਇੰਜ ਪ੍ਰਤੀਤ ਕਰਦਾ ਹਾਂ ॥ 3 ॥
ਜਿਵੇਂ ਪਾਣੀ ਚੋਂ ਨਿਕਲ ਕੇ ਮੱਛੀ ਦਰਦ ਨਾਲ ਤੜਪਦੀ ਹੈ ।
ਮੈਂ ਵੀ ਹੁਣ ਇੰਜ ਵਿਛੋੜੇ ਵਿਚ ਸੜਦਾ ਹਾਂ ॥ 4 ॥
ਨਾਮਾ ਆਖੇ ਮੇਰਾ ਚਿੱਤ ਇੰਜ ਮਹਿਸੂਸ ਕਰਦਾ ਹੈ ।
ਮੈਂ ਕਦੇ ਵੀ ਤੇਰਾ ਲੜ ਨਾ ਛੱਡਾਂ ॥ 5 ॥

### 2

ਮਿਰਗਾਂ ਦੇ ਸਿੰਙ ਪਕੜ ਕੇ ਨੱਚਦਾ ।
ਲੋਕ ਖਿੜ ਖਿੜ ਹੱਸਦੇ ॥ 1 ॥
ਮਿਰਗ ਉਹਦੇ ਹੱਥੋਂ ਘਾਹ ਲੈ ਲੈ ਖਾਂਦੇ ।
ਬਿੱਲੀਆਂ ਦੂਰੋਂ ਦੇਖਦੀਆਂ ॥ 2 ॥
ਸਾਂਵਲਾ ਸ਼ਿਆਮ ਉਹਨਾਂ ਨੂੰ ਗਲੋਂ ਪਕੜਦਾ ।
ਬਲਰਾਮ ਉਹਨਾਂ ਦੀਆਂ ਪੂਛਾਂ ਖਿੱਚਦਾ ॥ 3 ॥
ਜਸੋਧਾ ਹਸਦੀ ਹੱਸਦੀ ਦੌੜੀ ਆਉਂਦੀ ।
ਗਵਾਲਣਾਂ ਸਾਰੀਆਂ ਦੇਖਦੀਆਂ ॥ 4 ॥
ਮਾਮਾ ਪੁਛਦਾ ਤਾਂ ਇੰਦਰੀ ਕਢ ਦਿਖਾਂਦਾ ।
ਬਾਂਦਰਾਂ ਦੇ ਦੋਵੇਂ ਕੰਨ ਪੁੱਟਦਾ ਰਹਿੰਦਾ ॥ 5 ॥

---

*ਪੰਜਾਬੀ ਅਨੁਵਾਦ ।

ਰੋਹਿਣੀ (ਬਲਰਾਮ ਦੀ ਮਾਂ) ਆਖਦੀ ਇਹ ਬੱਚੇ ਨੂੰ ਚੱਕ ਮਾਰਸਨ
ਮਾਂ ਇਹਨੂੰ ਸੰਭਾਲਦੀ ਕਿਉਂ ਨਹੀਂ ॥ 6 ॥
ਪਾਣੀ ਵਿਚ ਵੱਟੇ ਮਾਰ ਮਾਰ ਲਹਿਰਾਂ ਨੂੰ ਤੱਕਦਾ ।
ਗਊਆਂ ਨੂੰ ਧਰਤੀ ਤੇ ਗੋਹਾ ਕਰਦਿਆਂ ਦੇਖਦਾ ॥ 7 ॥
ਨਾਮਾ ਆਖੇ ਰੱਬ ਸਾਰਿਆਂ ਦਾ ਸਾਖਸ਼ਾਤ ।
ਧਰਤੀ ਤੇ ਪੰਛੀਆਂ ਨੂੰ ਵੀ ਨਹੀਂ ਵਿਸਾਰਦਾ ॥ 8 ॥

3.

ਪਾਰਬ੍ਰਹਮ ਨਿਸ਼ਕਾਮ ਹੋ ਕੇ ਵੀ ਗਵਾਲਿਆਂ ਦੇ ਘਰ ਰਿਹਾ ।
ਕੰਨੀਂ ਮੁੰਦਰਾਂ ਵਾਲੇ ਕ੍ਰਿਸ਼ਨ ਨਿੱਤ ਨਵੀਂ ਚੋਰੀ ॥ 1 ॥
ਗਵਾਲਣਾਂ ਆਖਦੀਆਂ ਹਰੀ ਦੇ ਚਰਨ ਪਕੜੋ ।
ਹਰੀ ਰਿੜ੍ਹਦਾ ਰਿੜ੍ਹਦਾ ਆਉਂਦਾ ਇਹਨਾਂ ਰਾਜ-ਮਹੱਲਾਂ ਵਿਚ ॥ 2 ॥
ਛੁਪ ਛੁਪ ਕੇ ਆਉਂਦਾ ਹਰੀ ਇਹਨਾਂ ਰਾਜ ਭਵਨਾਂ ਵਿਚ ।
ਨੰਦ ਨੂੰ ਪਰੇ ਕਰਕੇ ਆਪ ਸਿੰਘਾਸਣ ਉੱਪਰ ਬੈਠ ਜਾਂਦਾ ॥ 3 ॥
ਇਸ ਦੇਵਤਾ ਨੂੰ ਪਕੜ ਕੇ ਰੱਸੀਆਂ ਨਾਲ ਬੰਨ੍ਹੋ ।
ਸੰਖ, ਚੱਕਰ, ਗਦਾ, ਪਦਮ ਤੇ ਸਾਰੰਗ ਪਾਣੀ ॥ 4 ॥
ਵਧੇਰੇ ਕਸ਼ਟਾਂ ਤੋਂ ਬਚਾਕੇ ਸੁਖ ਦੇਹ ਦੇਵ ।
ਅਨੰਤ ਉਸਤਤੀ ਗੀਤ ਵੀ ਤੇਰੀ ਪ੍ਰਸੰਸਾ ਨਹੀਂ ਕਰ ਸਕਦੇ ॥ 5 ॥
ਨਾਮਾ ਆਖੇ ਕੇਸ਼ਵ ਓ ਦਾਤਾਰਾ ।
ਜਨਮ ਜਨਮ ਆਪਣੇ ਚਰਣਾਂ ਦੀ ਸੇਵਾ ਬਖਸ਼ ॥ 6 ॥

4.

ਕਾਲੇ ਮੇਘ ਆਕਾਸ਼ੀਂ ਛਾ ਗਏ ।
ਬਿਜਲੀ ਗਰਜਣ ਲੱਗੀ ਨੀ ਮਾਏ ॥ 1 ॥
ਆਓ ਨੀ ਛੇਤੀ ਗੋਬਿੰਦ ਨੂੰ ਦੇਖੋ ।
ਕਿਵੇਂ ਵਰ੍ਹਦਾ ਅੰਮ੍ਰਿਤ ਧਾਰ ਨੀ ਮਾਏ ॥ 2 ॥
ਖ਼ੁਸ਼ੀ ਖ਼ੁਸ਼ੀ ਮੋਰ ਨੱਚਦੇ ਸਾਰੇ ।
ਨੀਲਕੰਠ ਪ੍ਰੇਮ ਕਰਦੇ ਨੀ ਮਾਏ ॥ 3 ॥
ਨਾਮੇ ਦੇ ਸੁਆਮੀ ਦੇ ਨੈਣ ਚਮਕੀਲੇ ।
ਜੀ ਲਗ ਗਿਆ ਨਾਲ ਗੁਪਾਲ ਨੀ ਮਾਏ ॥ 4 ॥

5.

ਸਾਂਵਲਾ ਧਿਆਨ ਗੋਕਲ ਦਾ ।
ਓ ਸਾਂਵਲੇ ਹਰੀ ਮੇਰੀ ਰੱਖਿਆ ਕਰੀਂ ॥
ਅੰਗਾਂ ਉੱਪਰ ਸਾਂਵਲੀ ਭਬੂਤੀ ।
ਸਾਂਵਲੀ ਕਸਤੂਰੀ ਮੱਥੇ 'ਤੇ ।
ਸਾਂਵਲਾ ਜਿਹਾ ਕਾਂਸੀ ਰੰਗਾ ਲੰਗੋਟ । ਓ ਗਵਾਲਿਆ ॥ 1 ॥
ਸਾਂਵਲਾ ਜਿਹਾ ਖ਼ੂਬਸੂਰਤ ਜਿਸਮ ।
ਸਾਂਵਲਾ ਬਿੰਦਰਾਬਣ ਵਿਚ ਸੁਹਣੀ ਚਾਲ ਚੱਲਦਾ ।
ਸਾਂਵਲੇ ਦੇ ਕੰਨਾਂ ਵਿਚ ਤੁਲਸੀ । ਓ ਸੁੰਦਰ ਨੌਜਵਾਨਾ ॥ 2 ॥
ਸਾਂਵਲੀ ਜਿਹੀ ਗਲ ਵਿਚ ਮਾਲਾ ।
ਸਾਂਵਲੇ ਦੇ ਹਿਰਦੇ ਪਦਕ ਵਿਸ਼ਾਲ ।
ਸਾਂਵਲੇ ਨੇ ਗੋਪੀਆਂ ਕੀਤੀਆਂ ਅੱਧ-ਭਿੱਟੀਆਂ । ਗਵਾਲਣਾਂ ॥ 3 ॥
ਸਾਂਵਲੇ ਦੇ ਹੱਥਾਂ ਵਿਚ ਲਾਠੀ । ਸਾਂਵਲੇ ਦੇ ਮੋਢੇ ਉੱਤੇ ਕੰਬਲ ।
ਨਾਮੇ ਦਾ ਸੁਆਮੀ ਗਊਆਂ ਚਾਰੇ । ਧੌਲੀਆਂ ਅਤੇ ਕਾਲੀਆਂ ॥ 4 ॥

6.

ਨਿਰਗੁਣ ਦੀ ਸੁੰਦਰਤਾ ਭਗਤੀ ਨਮਿੱਤ ।
ਉਹਦੇ ਵਿਚ ਵਿੱਠਲ ਦਿਸਥਿਤ ॥ 1 ॥
ਸੁੰਦਰ ਸਰੂਪ ਦੇਖਦਾਂ ਨਿੱਤ ਨਵਾਂ ।
ਹਿਰਦੇਂ ਧਿਆਉਣ ਨਾਲ ਮਿਟੇ ਤ੍ਰੈ ਪਾਪ ॥ 2 ॥
ਸਭ ਤੋਂ ਭਿੰਨ ਸਭ ਤੋਂ ਉੱਚੇ ।
ਨਿਰਗੁਣ ਨਿਰਾਲੇ ਅੰਤਰਜਾਮੀ ॥ 3 ॥
ਵੇਦ ਤੇ ਸ਼ਰੁਤੀਆਂ ਉਹਦੀ ਮਹਿਮਾ ਨਹੀਂ ਜਾਣਦੀਆਂ ।
ਪੁਰਾਣ ਵੀ ਉਹਨੂੰ ਵਰਣਨ ਨਹੀਂ ਕਰ ਸਕਦੇ ॥ 4 ॥
ਨਾਮਾ ਆਖੇ ਸਾਡੀ ਅਨਾਥਾਂ ਦੀ ਸਹਾਇਤਾ ਕਰ ।
ਸਦਾ ਤੇਰੀ ਰਾਹ ਤੱਕਦੇ ਹਾਂ ॥ 6 ॥

7.

ਸੁੱਖਾਂ ਦੇ ਸੁਖ ਸ੍ਰੀ ਹਰੀ ਮੁਖ ।
ਦੇਖਦਿਆਂ ਹੀ ਭੁੱਖ ਤ੍ਰੇਹ ਮਿਟ ਗਈ ॥ 1 ॥

ਮਿਲ ਗਈ ਮਿਲ ਗਈ ਵਿੱਠਲ ਮਾਤਾ ।
ਇੱਛਾ ਪੂਰਣ ਜੀਵਾਂ ਦੀ ॥ 2 ॥
ਜਿਵੇਂ ਚੰਦ ਚਕੋਰ ਬੱਦਲ ਮੋਰ ।
ਇਹੋ ਜਿਹਾ ਅਨੰਦ ਪ੍ਰਤੀਤ ਹੁੰਦੈ ॥ 3 ॥
ਨਾਮਾ ਆਖੇ ਪਾਪ ਅਤੇ ਸੰਤਾਪ ।
ਸਭ ਮਿਟ ਗਏ ਸੁਖਮਈ ਬੋਲਾਂ ਨਾਲ ॥ 4 ॥

8.

ਦੀਨਾਂ ਦੀ ਮਾਂ । ਅੱਜ ਮੈਂ ਦੇਖ ਲਈ ॥ 1 ॥
ਲੱਕ ਤੇ ਹੱਥ ਰਖ ਕੇ । ਇੱਟਾਂ ਤੇ ਖਲੋਤੀ ਸੀ ॥ 2 ॥
ਮੁਕਟ ਰਤਨਾਂ ਨਾਲ ਸਜਿਆ ਹੋਇਆ ।
ਉੱਪਰ ਮੋਤੀਆਂ ਜੜੀ ਕਲਗੀ ॥ 3 ॥
ਰੂਪ ਦੇ ਸ਼ਿੰਗਾਰ ਗਜਰੇ । ਗਲ ਵਿਚ ਤਮਗੇ ਸਜੇ ਹੋਏ ॥ 4 ॥
ਤੇੜ ਪੀਲੀ ਧੋਤੀ । ਪੈਰੀਂ ਝਾਂਜਰਾਂ ॥ 5 ॥
ਭਗਤਾਂ ਦੀ ਕਿਰਪਾ ਸਦਕਾ । ਨਾਮਾ ਬੰਦੀ ਚਰਨ ਧੋਵੇ ॥ 6 ॥

9.

ਹਾੜ੍ਹ ਕੱਤਕ ਇਹ ਹੀ ਸਾਡੀ ਫਸਲ ।
ਪਾਂਡੁਰੰਗ ਦੀ ਸ਼ੋਭਾ ਵਧਦੀ ॥ 1 ॥
ਸੰਤਾਂ ਦੇ ਦਰਸ਼ਨ ਹਨ ਸਾਡੀ ਫਸਲ ।
ਜੱਫੀ ਪਾਇਆਂ ਰੂਹ ਤ੍ਰਿਪਤ ਹੁੰਦੀ ॥ 2 ॥
ਰੂਹ ਤ੍ਰਿਪਤ ਹੁੰਦੀ ਕਿੰਨਾ ਅਨੋਖਾ ਲਗਦਾ ।
ਜੀਵਾਂ ਤੋਂ ਉੱਚਾ ਬ੍ਰਹਮਾਨੰਦ ॥ 3 ॥
ਨਾਮਾ ਆਖੇ ਇਹਦਾ ਮੂਲ ਪਾਂਡੂਰੰਗ ।
ਉਹਦੇ ਕੋਲੋਂ ਮਿਲਦੇ ਅਨੇਕਾਂ ਸੁਖ ॥ 4 ॥

10.

ਪਹਿਲਾਂ ਰਚੀ ਪੰਢਰੀ । ਫੇਰ ਬੈਕੁੰਠ ਨਗਰੀ ॥ 1 ॥
ਜਦੋਂ ਨਹੀਂ ਦੁਨੀਆਂ ਵਧੀ ਸੀ । ਉਦੋਂ ਹੈ ਸੀ ਪੰਢਰਪੁਰ ॥2॥
ਜਦੋਂ ਨਹੀਂ ਸੀ ਗੰਗਾ ਗੋਦਾਵਰੀ । ਉਦੋਂ ਹੈਸੀ ਚੰਦਰਭਾਗਾ ॥ 3 ॥
ਚੰਦਰਭਾਗਾ ਦੇ ਕੰਢੇ । ਧੰਨ ਪੰਢਰੀ ਗੁਮਟੀ ॥ 4 ॥

ਅਪਵਿੱਤ੍ਰ ਭੂਮੰਡਲ । ਸਵੱਛ ਪੰਢਰੀ ਦਾ ਭੂਮੰਡਲ ॥ 5 ॥
ਸੁਦਰਸ਼ਨਾਂ ਤੋਂ ਵੀ ਪਰੇ । ਅਵਿਨਾਸ਼ ਪੰਢਰੀ ॥ 6 ॥
ਨਾਮਾ ਆਖੇ ਵਾਹ ਸ੍ਰੀ ਹਰੀ । ਉਹੋ ! ਮੈਂ ਵੇਖੀ ਪੰਢਰੀ ॥ 7 ॥

11.

ਵਿਠੋਬਾ ਦੀ ਨਗਰੀ ਜਾਵੇ ਦੌੜ ਕੇ ।
ਉਹਦੇ ਚਰਨਾਂ ਤੇ ਆਪਾ ਨਿਛਾਵਰ ਕਰੇ ॥ 1 ॥
ਇਕ ਛਿਣ ਪਲ ਦੌੜ ਕੇ ਆਵੇਂ ਨੀ ।
ਜੀਵਾਂ ਦੇ ਪੁੱਛੋ ਦੁੱਖ ਸੁੱਖ ॥ 2 ॥
ਖੁਸ਼ੀ ਖੁਸ਼ੀ ਛਾਲਾਂ ਮਾਰਦੇ ਜਾਵੋ ਮਹਾਂਦਵਾਰੇ ।
ਮਿਲਣ ਲਈ ਸਾਹਮਣੇ ਆਵੇਗਾ ਛੇਤ ॥ 3 ॥
ਚੁੱਕੇ ਨੀ ਸਿਰ 'ਤੇ ਆਦਰ ਨਾਲ ।
ਮੂੰਹ ਧੋਤੀ ਨਾਲ ਪੂੰਝੇਗਾ ਮੇਰਾ ॥ 4 ॥
ਬਾਂਹਾ ਤੋਂ ਫੜ ਕੇ ਰੱਖੇ ਨੀ ਹੱਥਾਂ 'ਤੇ ।
ਰੱਖੇਗਾ ਮਸਤਕ 'ਤੇ ਨਿਡਰ ਹੋ ਕੇ ॥ 5 ॥
ਰਾਧਾ, ਰੁਕਮਣੀ ਮਾਤਾ ਸਤ ਭਾਮਾ ।
ਨਾਮੇ ਨੂੰ ਗੋਦ ਵਿਚ ਲੈ ਕੇ ਪਿਆਰ ਨਾਲ ਸਮਝਾਂਦੀਆਂ ॥ 6 ॥

12.

ਸਰਬ ਸੁਖ ਚੰਦਰਭਾਗਾ ਦੇ ਕੰਢੇ ।
ਸਾਡੀ ਪੰਢਰੀ ਕਾਮਧੇਨ ॥ 1 ॥
ਪ੍ਰੇਮ ਅੰਮ੍ਰਿਤ ਦੇਂਦੀ ਸਦਾ ਸੰਤ ਜਨਾਂ ।
ਥਣਾਂ 'ਚੋਂ ਦੁਧ ਵਗਦਾ ਨਿੱਤ ਨਵਾਂ ॥ 2 ॥
ਧਰਮ ਅਰਥ ਕਾਮ ਮੋਖ ਚਾਰੇ ਥਣੀਂ ।
ਦੋਹਣ ਵਾਲਾ ਧੰਨ ਪੁੰਡਲੀਕ ॥ 3 ॥
ਜੀਵ ਦੀ ਦੁਬਿਧਾ ਨਿੱਤ ਨਵੀਂ ਵਧਦੀ ।
ਪਿਛਲੇ ਜਨਮ ਦੇ ਕਾਰਣ ਉਹ ਪੰਢਰੀ ਵਲ ਖਿੱਚੇ ਜਾਂਦੇ ॥ 4 ॥
ਭਗਤੀ ਭਾਵ ਦਾ ਬਲ ਵੇਖ ਕੇ ।
ਉਹ ਵਧ ਤੋਂ ਵਧ ਦੁੱਧ ਦੇਂਦੀ ॥ 5 ॥
ਭਾਗਵਾਨ ਨਾਮੇ ਨੂੰ ਖੀਰ ਲਭ ਗਈ ।
ਪ੍ਰੇਮ ਨਾਲ ਵਹਿੰਦਾ ਗਰਜਦਾ ਨਾਮ ॥ 6 ॥

13.

ਦੇਵ ਦਿਖਾਏ ਅਜਿਹਾ ਨਹੀਂ ਗੁਰੂ ।
ਜਿਥੇ ਜਾਵੋ ਉਥੇ ਪੱਥਰ ਦੇ ਬੁੱਤ ॥ 1 ॥
ਪੱਥਰ ਦਾ ਦੇਵਤਾ ਬੋਲੇ ਕਿਵੇਂ ।
ਕਿਹੜੇ ਸਮੇਂ ਉਹ ਬੋਲੇਗਾ, ਦੇਖੋ ॥ 2 ॥
ਦੇਵ ਦੇਵ ਕਰਦਿਆਂ ਥੱਕ ਗਿਆ ਮੇਰਾ ਮਨ ।
ਜਿਥੇ ਜਾਵੋ ਉਥੇ ਪੂਜਾ ਪੱਥਰਾਂ ਦੀ ॥ 3 ॥
ਨਾਮਾ ਉਹ ਹੀ ਦੇਵ ਦਿਲ ਵਿਚ ਦੇਖ ।
ਨਾਮਾ ਕੇਸ਼ਵ ਦੇ ਪੈਰ ਨ ਛੱਡੀਂ ॥ 4 ॥

14.

ਤੁਲਸੀ ਫੁੱਲਾਂ ਤੋਂ ਵੀ ਚੰਗੀ ਹੈ ।
ਬਿੰਦਰਾਬਣ ਵਿਚ ਉਹਨੇ ਥਾਂ ਬਣਾ ਲਈ ਏ ।
ਦੇਵਤਿਆਂ ਦੇ ਮਸਤਕਾਂ ਤੇ ਸਜੀ ।
ਪੂਜਾ ਕੀਤੀ ਉਹਨਾਂ ਲੋਕਾਂ ਇਸ ਦੀ ॥ 1 ॥
ਤੁਲਸੀ ਦੀ ਪੂਜਾ ਮਾਤਾ ਨੇ ਕੀਤੀ । ਉਹ ਸੰਤਾਂ ਦੀ ਲਾਡਲੀ ।
ਤੁਲਸੀ ਦੀ ਮਾਲਾ । ਸਦਾ ਰਹਿੰਦੀ ਪ੍ਰਿੰਜ ॥ 2 ॥
ਤੁਲਸੀ ਦੇ ਪੱਤੇ ਜ਼ਿਮੀਂ 'ਤੇ ਪਏ । ਉਹ ਜ਼ਰਾ ਮੱਥੇ 'ਤੇ ਲਗਾ ਲਏ ।
ਕੋਟ ਤੀਰਥ ਇਸ਼ਨਾਨ ਕੀਤੇ ।
ਨਾਮਾ ਆਖੇ ਏਨਾ ਫਲ ਹੈ ਇਹਦਾ ॥ 3 ॥
ਜਿਹੜੇ ਲੋਕਾਂ ਦੇ ਘਰ ਤੁਲਸੀ ਨਹੀਂ ।
ਉਹ ਸਭ ਖੌਫਨਾਕ ਹਨ ।
ਉਥੇ ਵਸਦੇ ਜਮ ਕੰਕਰ ।
ਇਹ ਹੁਕਮ ਹੈ ਵੱਡ ਵਡੇਰਿਆਂ ਦਾ ॥ 4 ॥
ਤੁਲਸੀ ਬਿੰਦਰਾਬਣ ਜਿਨ੍ਹਾਂ ਦੇ ਘਰੀਂ ।
ਉਨ੍ਹਾਂ 'ਤੇ ਪ੍ਰਸੰਨ ਸ੍ਰੀ ਹਰੀ ।
ਉਹ ਬਚ ਗਏ ਜਮ ਕੰਕਰੀਂ ।
ਇਹ ਹੁਕਮ ਹੈ ਵਡ ਵਡੇਰਿਆਂ ਦਾ ॥ 5 ॥
ਤੁਲਸੀ ਦੇ ਬਿੰਦਰਾਬਣ ਦੀ । ਜਿਹੜੇ ਕਰਦੇ ਹਨ ਪ੍ਰਦੱਖਣਾ ।

ਅੰਤ ਕਾਲੀਂ ਆਉਂਦੀ ਯਾਦ ।
ਜਨਮ ਮਰਣ ਉਨ੍ਹਾਂ ਦਾ ਨਹੀਂ ॥ 6 ॥
ਤੁਲਸੀ ਬਿੰਦਰਾਬਣ ਦੇ ਦਰਸ਼ਨ ।
ਉਹਨਾਂ ਦਾ ਬੈਕੁੰਠ ਗਮਨ ।
ਉਹਨਾਂ ਦੀ ਲਟਕ ਦੱਸੇ ਕੌਣ ।
ਉਹਨਾਂ ਨੂੰ ਸਹੁੰ ਕੇਸ਼ਵ ਦੀ ॥ 7 ॥
ਤੁਲਸੀ ਮਾਲਾ ਜਿਨ੍ਹਾਂ ਗਲੇ ਪਾਈ ।
ਉਹਨਾਂ ਨੂੰ ਮਿਲਦਾ ਸਾਂਵਲਾ ।
ਚਤੁਰਭੁਜ ਸੈਨ ਕਮਲਾ । ਕੇਸੀਰਾਜ ਪ੍ਰਤੱਖ ॥ 8 ॥
ਤੁਲਸੀ ਦੇ ਬੂਟੇ ਨੂੰ ਜਿਹੜੇ ਪਾਣੀ ਦੇਂਦੇ ਹਨ ।
ਉਹਨਾਂ ਦੇ ਮਹਾਂ ਪਾਪ ਮਿਟਦੇ ਹਨ ।
ਬ੍ਰਹਮਾ ਆਦਿਕ ਦੀ ਪੂਰਣ ਪੈਰਵੀ ।
ਜਨਮ ਮਰਣ ਨਿਵਾਰਦੀ ਹੈ ॥ 9 ॥
ਤੁਲਸੀ ਅਤੇ ਦੇਵਾਂ ਦੀ ਪ੍ਰੀਤੀ ।
ਹੋਰ ਫੁੱਲਾਂ ਨਾਲ ਮੇਲੀ ਨਹੀਂ ਜਾ ਸਕਦੀ ।
ਨਾਮਾ ਆਖੇ ਜੀ ਸ੍ਰੀ ਪਤੀ ।
ਇਹੋ ਹੀ ਭਗਤੀ ਮੈਨੂੰ ਬਖਸ਼ ॥ 10 ॥

15.

ਅਮੁੱਲ ਤੁਲਸੀ ਅਰਪਨ ਕਰ ਓਇ !
ਧਰੂ ਵਾਂਗ ਪਦਵੀ ਪਾਵੇਂਗਾ ॥ 1 ॥
ਇੱਕੋ ਵਿੱਠਲ ਦੀ ਸ਼ਰਨ ਜਾ ਓਇ !
ਜਨਮ ਅਕਾਰਥ ਨਹੀਂ ਜਾਵੇਗਾ ॥ 2 ॥
ਨਾਮਾ ਆਖੇ ਅਹਿ ਦੇਖ ਓਇ !
ਵਿੱਠਲ ਭਗਤਾਂ ਦਾ ਰਿਣੀ ਏ ॥ 3 ॥

16.

ਜੇ ਆਕਾਸ਼ ਵੀ ਸੜ ਜਾਵੇ ।
ਇਹੋ ਜਿਹਾ ਨਿਰਸੰਦੇਹ ਨਾਮ ਨਹੀਂ ॥ 1 ॥
ਨਾਮ ਅਨੁਭਵ ਹੀ ਦੁਨੀਆਂ ਲਈ ਬ੍ਰਹਮ ਹੈ ।
ਜਾਣਿਆ ਸਰਬੋਤਮ ਸੰਤ ਕਿਰਪਾ ਤੋਂ ॥ 2 ॥

ਇਸ ਲਈ ਸੰਤਾਂ ਦੀ ਸ਼ਰਣ ਜਾਓ ।
ਸਦਾ ਨਿਧਾਨ ਨਾਮ ਬ੍ਰਹਮ ॥ 3 ॥
ਨਾਮਦੇਵ ਆਖੇ ਸੰਤ ਕਿਰਪਾ ਦੁਆਰਾ ।
ਨਾਮ ਸੌਖਾ ਵਾਸ ਕਰਦਾ ਹੈ ॥ 4 ॥

17.

ਕੀਰਤਨ ਦੇ ਸੁੱਖ ਤੋਂ ਸੁਖੀ ਹੁੰਦੇ ਦੇਵ ।
ਉਹ ਕਿਹੜੀ ਸੁੰਦਰਤਾ ਬਾਣੀ ਵਿਚ ਹੈ ॥ 1 ॥
ਨੀਵੀਂ ਅਤੇ ਉਚੀ ਜਾਤੀ ਦੇ ।
ਮੁਖੋਂ ਨਾਮ ਲੈਂਦਿਆਂ ਤਰ ਜਾਂਦੇ ॥ 2 ॥
ਨਾਮ ਆਸਣੀਂ ਬੈਠ ਅਲਾਪਦਾ ਹਾਂ ।
ਖੜਾ ਸਰਬੋਤਮ ਉਨ੍ਹਾਂ ਦੇ ਸਾਹਮਣੇ ॥ 3 ॥
ਪ੍ਰੇਮ ਦਾ ਭਰਿਆ ਖੜਾ ਗਰਜਦਾ ।
ਨੱਚਦਾ ਇਹ ਅਨੰਤ ਉਨ੍ਹਾਂ ਦੇ ਮਨਾਂ ਵਿਚ ॥ 4 ॥
ਨਾਮਾ ਆਖੇ ਉਸ ਕੀਰਤਨ ਦਾ ਰਸ ।
ਅਨੰਤ ਵਿਚ ਲਗਾਤਾਰ ਉੜਾ ਕੇ ਲੈ ਜਾਂਦਾ ॥ 5 ॥

18.

ਬ੍ਰਾਹਮਣ, ਸ਼ੂਦਰ, ਵੈਸ਼, ਨਰ ਨਾਰੀ ।
ਸਭਨਾਂ ਦਾ ਆਧਾਰ ਨਾਮ ਸੱਚਾ ॥ 1 ॥
ਨਾਮ ਬਿਨਾਂ ਗਤੀ ਨਹੀਂ ਹੋਣੀ ।
ਬੈਕੁੰਠ ਨਾਇਕ ਬੋਲੇ ਮੁੱਖੀਂ ॥ 2 ॥
ਇਸੇ ਲਈ ਤੂੰ ਵੀ ਨਾਮ ਦੀ ਖੋਜ ਕਰ ।
ਤਾਂ ਜੋ ਚੋਰਾਸੀ ਲੱਖ ਜੂਨਾਂ ਦੇ ਚੱਕਰ ਤੋਂ ਬਚ ਸਕੋਂ ॥ 3 ॥
ਨਾਮਦੇਵ ਆਖੇ ਸਤਿਗੁਰੂ ਪਾਸੋਂ ।
ਨਾਮ ਪ੍ਰਾਪਤ ਕਰਕੇ ਭਾਵ ਮੁਕਤ ਹੋ ॥ 4 ॥

19.

ਖੇਤੀਂ ਬੀਜ ਲੈ ਜਾਣ ਲਈ ।
ਵੱਡੇ ਵੱਡੇ ਗੱਡੇ ਜਾਂਦੇ ਹਨ ॥ 1 ॥
ਇਕੋ ਨਾਮ ਹਰੀ ਦਾ ਜੋੜਿਆ ।
ਮਿਟੇ ਜਨਮਾਂ ਦੇ ਸੰਤਾਪ ॥ 2 ॥

ਭੋਲੇ ਭਾਲੇ ਲੋਕ ।
ਸਭ ਤਰਦੇ ਹਨ ਕੀਰਤਨ ਦੁਆਰਾ ॥ 3 ॥
ਨਾਮਾ ਆਖੇ ਅਗਿਆਨੀ ਮੂੜ੍ਹ ।
ਨਾਮ ਸਿਮਰੋ ਭੋਲਾ ਭਾਲਾ ॥ 4 ॥

20.

ਦੇਵ ਦੀ ਆਤਮਾ ਨੂੰ ਜਾਣਦੇ ਹਨ ਸੰਤ ।
ਉਹਦੇ ਚਰਨਾਂ ਵਿਚ ਖਿੱਚ ਹੈ ਸਭਨਾਂ ਦੇ ਵਿਸ਼ਵਾਸ ਦੀ ॥ 1 ॥
ਹਰੀ ਦਾ ਮਿਲਾਪ ਸਹਿਜ ਅਵਸਥਾ ਵਿਚ ਹੁੰਦਾ ਹੈ ।
ਹੁਣ ਤੋਂ ਹੀ ਉਹਦੇ ਲਈ ਉੱਦਮ ਕੀਤਾ ਜਾਵੇ ॥ 2 ॥
ਪਾਪ ਦੇ ਪਰਬਤ ਭਸਮ ਹੋ ਜਾਂਦੇ ਹਨ ਨਾਮ ਅਗਨੀ ਵਿਚ ।
ਮਨਮੁਖਾਂ ਨੂੰ ਹਾਨੀ ਹੁੰਦੀ ਏ ਨਾਮ ਬਿਨਾਂ ॥ 3 ॥
ਨਾਮਦੇਵ ਆਖੇ ਨਾਮ ਅਗਨੀ ਦੇ ਪੇਟ ਵਿਚ ।
ਕਦੀ ਪ੍ਰਕਾਰ ਦੇ ਕਰੋੜਾਂ ਪਾਪ ਸੜ ਜਾਂਦੇ ਹਨ ॥ 4 ॥

21.

ਪਾਰਸ ਸੰਗ ਲੋਹਾ ਹੋ ਜਾਂਦਾ ਸੋਨਾ ।
ਮਿਲਦਾ ਨਾਰਾਇਣ ਸੰਤਾਂ ਦੀ ਸੰਗਤ ਵਿਚ ॥ 1 ॥
ਕੀੜੀ ਨੂੰ ਧਿਆਉਂਦਿਆਂ ਭੰਗੀ ਤਰ ਗਿਆ ।
ਮਿਲਦਾ ਨਾਰਾਇਣ ਸੰਤਾਂ ਦੀ ਸੰਗਤ ਵਿਚ ॥ 2 ॥
ਚੰਦਨ ਦੀ ਖੁਸ਼ਬੂ ਨਾਲ ਬਨਸਪਤੀ ਹੋ ਜਾਂਦੀ ਚੰਦਨ ।
ਮਿਲਦਾ ਨਾਰਾਇਣ ਸੰਤਾਂ ਦੀ ਸੰਗਤ ਵਿਚ ॥ 3 ॥
ਅਗਨੀ ਵਿਚ ਸੜਕੇ ਕੁਝ ਵੀ ਨਹੀਂ ਬਚਦਾ ।
ਮਿਲਦਾ ਨਾਰਾਇਣ ਸੰਤਾਂ ਦੀ ਸੰਗਤ ਵਿਚ ॥ 4 ॥
ਦਰਿਆ ਅਤੇ ਨਦੀਆਂ ਸਮੁੰਦਰ ਵਿਚ ਮਿਲ ਜਾਂਦੀਆਂ ਹਨ ।
ਤਿਵੇਂ ਮਿਲਦਾ ਨਾਰਾਇਣ ਸੰਤਾਂ ਦੀ ਸੰਗਤ ਵਿਚ ॥ 5 ॥
ਨਾਮਾ ਆਖੇ ਕੇਸ਼ਵਾ ਮੈਨੂੰ ਬਖਸ਼ੀਂ ਸੰਤਾਂ ਦੀ ਸੰਗਤ ।
ਮੈਂ ਹੋਰ ਤੇਰੇ ਕੋਲੋਂ ਕੁਝ ਨਹੀਂ ਮੰਗਦਾ ॥ 6 ॥

22.

ਸੰਤਾਂ ਦੇ ਲੱਛਣਾਂ ਦੇ ਚਿੰਨ੍ਹ ਪਛਾਣੋ ।
ਜੋ ਵੀ ਦਿਸਦਾ ਦੇਹ ਤੋਂ ਉਦਾਸੀਨ ॥ 1 ॥

ਸੰਤਾਂ ਦੇ ਅੰਦਰੋਂ ਨਿਕਲਦੇ ਪ੍ਰੇਮ ਦੇ ਸ਼ਬਦ।
ਉਹਨਾਂ ਦੀ ਚਾਲ ਦੇਖੋ ਰਾਮ ਕ੍ਰਿਸ਼ਨ ਵਾਲੀ ॥ 2 ॥
ਉਹਨਾਂ ਸੰਤਾਂ ਦੇ ਚਰਣ ਮੈਂ ਤੱਕੇ ਆਪਣੀਆਂ ਨਜ਼ਰਾਂ ਨਾਲ।
ਜਿਨ੍ਹਾਂ ਦੀ ਛੁਹ ਨਾਲ ਦੂਰ ਹੁੰਦੇ ਕਰੋੜਾਂ ਪਾਪ ॥ 3 ॥
ਸੰਤਾਂ ਦੇ ਅੰਗਣ ਦਾ ਊਠ ਬਣ ਜਾਵਾਂਗਾ।
ਫੇਰ ਤੂੰ ਕੇਸ਼ਵਾ ਮੈਨੂੰ ਵਿਸਾਰ ਨਹੀਂ ਸਕਦਾ ॥ 4 ॥
ਜਿਸ ਦਾ ਮਨ ਸਦਾ ਤੇਰੇ ਵਿਚ ਲੀਨ ਹੈ।
ਸਾਰਾ ਸੰਸਾਰ ਤੇਰਾ ਹੀ ਭਜਨ ਕਰਦਾ ਹੈ ॥ 5 ॥
ਸੰਤਾਂ ਦਾ ਜੂਠਾ ਮੰਗ ਕੇ ਖਾਵਾਂਗਾ।
ਤਾਂ ਹੀ ਪੰਢਰੀ ਨਾਥ ਨਾਲ ਮਿਲਾਪ ਹੋਸੀ ॥ 6 ॥
ਇਹੋ ਜਿਹੇ ਸਦਾ ਸਹਾਈ ਹੋਣ ਵਾਲੇ ਰੱਬ ਦਾ ਗਿਆਨ।
ਜੀਵਾਂ ਤੋਂ ਬਿਨਾਂ ਹੋਰ ਕੋਈ ਨਹੀਂ ਕਰ ਸਕਦਾ ਨਾਮਿਆ ॥ 7 ॥

**23.**

ਲੰਮੀ ਆਯੂ ਹੋਵੇ ਉਹਨਾਂ ਕੁਲੀਨਾਂ ਦੀ।
ਜਿਹੜੇ ਸਾਰੇ ਮੇਰੇ ਹਰੀ ਦੇ ਦਾਸ ਹਨ ॥ 1 ॥
ਕਿਸੇ ਸਮੇਂ ਵਿਚ ਵੀ ਕਲਪਨਾ ਰੁਕਾਵਟ ਨ ਬਣੇ।
ਇਹ ਸੰਤ ਮੰਡਲੀ ਸੁਖੀ ਰਹੇ ॥ 2 ॥
ਹੰਕਾਰ ਦੀ ਹਵਾ ਨਾ ਲਗੇ ਨਾ ਰਾਜ ਦੀ।
ਮੇਰੇ ਵਿਸ਼ਨੂਦਾਸ ਸ਼ਰਧਾਲੂਆਂ ਨੂੰ ॥ 3 ॥
ਨਾਮਾ ਆਖੇ ਉਹਨਾਂ ਦਾ ਕਲਿਆਣ ਹੋਵੇ।
ਜਿਨ੍ਹਾਂ ਦੇ ਮੁੱਖੀਂ ਨਿਧਾਨ ਪਾਂਡੂਰੰਗ ॥ 4 ॥

**24.**

ਮੈਨੂੰ ਲਭ ਗਿਆ ਦਿਲ ਦਾ ਮਰਮ।
ਧਾਰਨ ਕਰਾਂ ਭਾਗਵਤ ਧਰਮ ॥ 1 ॥
ਅਵਤਾਰ ਇਹ ਮਿਲਿਆ।
ਬੋਲਣਾ ਚਾਲਣਾ ਸਭ ਭੁਲ ਗਿਆ ॥ 2 ॥
ਇਹ ਸੰਸਾਰ ਦੇ ਮੋਹ ਮਾਇਆ ਜਾਲ।
ਛੱਡ ਕੇ ਆਇਆ ਹਾਂ ਬੈਕੁੰਠ ਵਿਚ ॥ 3 ॥

ਸੰਤਾਂ ਦੀ ਸੰਗਤ ਵਿਚ ਜਾ ਕੇ ।
ਆਪਣਾ ਦਿਲ ਉਥੇ ਬੰਨ੍ਹ ਕੇ ਰਖ ਲਵਾਂ ॥ 4 ॥
ਨਾਮਾ ਆਖੇ ਕਿਤੇ ਜਾ ਕੇ ।
ਆਪਣਾ ਸਿਰ ਉਹਨਾਂ ਦੇ ਚਰਨਾਂ ਵਿੱਚ ਰੱਖਾਂ ॥ 5 ॥

25.

ਜਿਵੇਂ ਬਿਰਛਾਂ ਲਈ ਮਾਨ ਅਪਮਾਨ ਕੁਝ ਨਹੀਂ ।
ਤਿਵੇਂ ਸੱਜਣ ਲੋਕਾਂ ਲਈ ਇਹ ਕੁਝ ਅਰਥਹੀਣ ਹੈ ॥ 1 ॥
ਜਿਹੜੇ ਪ੍ਰਾਣੀ ਕਦੇ-ਕਦਾਈਂ ਪੂਜਾ ਕਰਦੇ ਹਨ ।
ਉਹਨਾਂ ਦੇ ਸੁੱਖ ਉਨ੍ਹਾਂ ਦੇ ਮਨ ਵਿਚ ਨਹੀਂ ॥ 2 ॥
ਜੇ ਕੋਈ ਪ੍ਰਾਣੀ ਲਗਾਤਾਰ ਜਾਪ ਕਰਦਾ ਹੈ ।
ਉਹਦਾ ਕੋਈ ਵਾਲ ਵਿੰਗਾ ਨਹੀਂ ਕਰ ਸਕਦਾ ॥ 3 ॥
ਨਿੰਦਿਆ ਤੇ ਉਸਤਤ ਨੂੰ ਜਿਹੜੇ ਸੰਤ ਇਕੋ ਜਿਹਾ ਮੰਨਦੇ ਹਨ ।
ਉਹ ਪੂਰਣ ਧੀਰਜਵੰਤ ਹਨ ਸਮੁੰਦਰ ਵਾਂਗ ॥ 4 ॥
ਨਾਮਾ ਆਖੇ ਉਹਨਾਂ ਨ ਲ ਜੇਕਰ ਮੇਲ ਹੋ ਜਾਵੇ ।
ਤਾਂ ਇਹ ਜੀਵ ਸ਼ਿਵਾਂ ਜਿਹਾ ਮਿੱਠਾ ਹੋ ਜਾਵੇ ॥ 5 ॥

26.

ਅੰਮ੍ਰਿਤ ਨਾਲੋਂ ਮਿੱਠਾ ਨਾਮ ਤੇਰਾ ਢੋਵਾ ।
ਮਨ ਮੇਰਾ ਕੇਸ਼ਵਾ ਕਿਉਂ ਨਹੀਂ ਜਪਦਾ ॥ 1 ॥
ਦਸ ਪੰਢਰੀ ਰਾਏ ਕੀ ਕਰਾਂ ਹੁਣ ।
ਕਿਉਂ ਤੂੰ ਧਿਆਨ ਵਿਚ ਨਹੀਂ ਤੇਰੇ ॥ 2 ॥
ਕੀਰਤਨੀਂ ਬੈਠਿਆਂ ਨੀਂਦ ਘੇਰ ਲੈਂਦੀ ਏ ।
ਮਨ ਭਟਕਿਆ ਵਿਸ਼ੇ ਵਿਕਾਰਾਂ ਵਿਚ ॥ 3 ॥
ਹਰੀਦਾਸ ਚਮਕਦੀ ਹਰਿਨਾਮ ਦੀ ਕੀਰਤੀ ।
ਇਹ ਮੇਰੇ ਚਿੱਤ ਵਿਚ ਨਹੀਂ ਸੀ ਨਾਮਾ ਆਖੇ ॥ 4 ॥

27.

ਅੱਖਾਂ ਪੱਕ ਗਈਆਂ ਰਾਹ ਤੱਕਦਿਆਂ ।
ਮੇਰਾ ਦਿਲ ਘਿਰਦਾ ਜਾਂਦਾ ॥ 1 ॥
ਤੂੰ ਮੇਰੀ ਜਣਨੀ ਸਖੀ ਸਹੇਲੀ ।
ਵਿੱਠਲ ਕੋਲ ਦੋੜੋ ਨੀ, ਦੇਵੇਗਾ ਖੁਸ਼ੀਆਂ ॥ 2 ॥

ਤੂੰ ਮੇਰਾ ਪੰਛੀ ਮੈਂ ਤੇਰਾ ਅੰਡਾ ।
ਭੁਖ ਦੀ ਪੀੜ ਮੈਨੂੰ ਵਿੱਸਰ ਗਈ ॥ 3 ॥
ਤੂੰ ਮੇਰੀ ਹਿਰਨੀ ਮੈਂ ਤੇਰਾ ਬੱਚਾ ।
ਮੈਨੂੰ ਇਸ ਦੁਨੀਆਂ ਦੇ ਬੰਧਨਾਂ ਤੋਂ ਛੁੜਾ ॥ 4 ॥
ਮੈਂ ਤੇਰਾ ਵੱਛਾ ਤੂੰ ਮੇਰੀ ਗਾਂ ।
ਮੇਰੇ ਮੂੰਹ ਵਿਚ ਪਾਵੀਂ ਪ੍ਰੇਮ-ਥਣ ॥ 5 ॥
ਨਾਮਾ ਆਖੇ ਮੇਰੀ ਆਸ਼ਾ ਪੂਰਣ ਕਰੋ ।
ਇਸ ਦੁੱਧ ਚੁੰਘਣ ਵਾਲੇ ਪਾਜੀ ਨੂੰ ਪ੍ਰੇਮ-ਥਣ ਦਿਓ ॥ 6 ॥

28.

ਤੂੰ ਮੇਰੀ ਮਾਤਾ ਮੈਂ ਤੇਰਾ ਦੁੱਧ ਚੁੰਘਦਾ ਬੱਚਾ ।
ਇਸ ਪਾਜੀ ਨੂੰ ਪ੍ਰੇਮ-ਥਣ ਕੇ ਪਾਂਡੂਰੰਗਾ ॥ 1 ॥
ਤੂੰ ਮੇਰੀ ਗਾਂ ਮੈਂ ਤੇਹਾ ਵੱਛਾ ।
ਨਾ ਥਣ ਛੁਪਾ, ਓ ਪਾਂਡੂਰੰਗਾ ॥ 2 ॥
ਤੂੰ ਮੇਰੀ ਹਿਰਨੀ ਮੈਂ ਤੇਰਾ ਬੱਚਾ ।
ਤੋੜੀਂ ਇਸ ਦੁਨੀਆਂ ਦੇ ਬੰਧਨ ਪਾਂਡੂਰੰਗਾ ॥ 3 ॥
ਤੂੰ ਮੇਰਾ ਪੰਛੀ ਮੈਂ ਤੇਰਾ ਅੰਡਾ ।
ਚਾਰਾ ਪਾਵੀਂ ਮੈਨੂੰ ਪਾਂਡੂਰੰਗਾ ॥ 4 ॥
ਜਿਵੇਂ ਕੱਛੂ ਦੀ ਨਜ਼ਰ ਸਦਾ ਆਪਣੇ ਬੱਚਿਆਂ 'ਤੇ ।
ਇਹੋ ਜਿਹੀ ਦਇਆ ਕਰੀਂ ਪਾਂਡੂਰੰਗਾ ॥ 5 ॥
ਨਾਮਾ ਆਖੇ ਵਿੱਠਲ ਭਗਤੀ ਦਾ ਵੱਲਭ ।
ਅੱਗੇ ਪਿਛੇ ਖੜਾ ਸੰਭਾਲ ਲੈਸੀ ॥ 6 ॥

29.

ਉਡਦੇ ਪੰਛੀ ਗਏ ਦੁਰੇਡੇ ।
ਚਿੱਤ ਉਨ੍ਹਾਂ ਦੇ ਬੱਚਿਆਂ ਕੋਲ ॥ 1 ॥
ਤਿਵੇਂ ਮੇਰਾ ਮਨ ਰਹੇ ਈਸ਼ਵਰ ਦੇ ਚਰਨਾਂ ਵਿਚ ।
ਫੇਰ ਸੁਖ ਸੰਸਾਰ ਦੇ ਕਿਉਂ ਨਾ ਮਿਲਣ ॥ 2 ॥
ਡੰਗਰ ਚਰਦੇ ਬਣਾਂ ਵਿਚ ਬੱਚੇ ਰਹਿੰਦੇ ਘਰ ।
ਚਿੱਤ ਵੱਛਿਆਂ ਕੱਟਿਆਂ ਵਲ ਰਖਦੇ ॥ 3 ॥

ਕੁੜੀਆਂ ਘੜਿਆਂ ਉਪਰ ਘੜੇ ਰਖ ਕੇ ਸਖੀਆਂ ਨਾਲ ਗੱਲਾਂ ਕਰਦੀਆਂ ।
ਧਿਆਨ ਉਨ੍ਹਾਂ ਦਾ ਘੜਿਆਂ ਵਲ ਰਹਿੰਦਾ ॥ 4 ॥
ਵਿਸ਼ਣੂ ਦਾਸ ਨਾਮ ਅਨੇਕਾਂ ਬੇਨਤੀਆਂ ਕਰਦਾ ।
ਇਹ ਪ੍ਰੇਮ ਸ੍ਰੀ ਹਰੀ ਦਿਓ ਮੈਨੂੰ ॥ 5 ॥

30

ਪ੍ਰੇਮ ਦੀਵਾਨਗੀ ਭਰ ਗਈ ਅੰਗੀਂ । ਗੀਤਾਂ, ਛੰਦਾਂ, ਨੱਚਾਂ ਰੰਗੀਂ ॥1॥
ਕੌਣ ਸਮੇਂ ਕਿਹੜੇ ਗਾਣੇ । ਓ ਭਗਵੰਤਾ ਮੈਂ ਅਪਣਾਵਾਂ ॥2॥
ਹਵਾ ਚਲਦੀ ਸਰ ਸਰ ਕਰਦੀ । ਤਿਵੇਂ ਮੇਰੇ ਰੰਗਾਂ ਦੇ ਬਿੰਬ ॥3॥
ਟੱਲੀਆਂ ਮਰਦੰਗ ਵਜਦੇ ਦੱਖਣ ਪਾਸੇ ।
ਮੈਂ ਗਾਉਂਦਾ ਹਾਂ ਪੱਛਮ ਪਾਸੇ ॥4॥
ਖੇਲਣ ਬਾਲਕ ਤੋਤਲੇ । ਤਾਂ ਹੀ ਉਹ ਮਾਵਾਂ ਨੂੰ ਸੁਹਣੇ ਲਗਦੇ ॥5॥
ਨਾਮਾ ਆਖੇਗਾ ਕੇਸਵਾ । ਜਨਮੋ ਜਨਮੀਂ ਦੇਵੀਂ ਸੇਵਾ ॥6॥

31

ਬੋਲਾਂ ਇਹੋ ਜਿਹੇ ਬੋਲ ਜਿਨ੍ਹਾਂ ਦੇ ਬੋਲਣ ਨਾਲ ਵਿੱਠਲ ਡੋਲੇ ॥1॥
ਪ੍ਰੇਮ ਸਵਰਗੀਂ ਥਾਵੇਂ ਵੇਖੇ ਵਿੱਠਲ ਮਾਈ ॥2॥
ਪ੍ਰਦੇਸਾਂ ਤੋਂ ਪਰਤ ਕੇ ਘਰ । ਇਥੇ ਰਹਾਂ ਨਿਰੰਤਰ ॥3॥
ਸਾਰਿਆਂ ਦਾ ਜੋ ਮੂਲ ਆਧਾਰ । ਉਹ ਹੀ ਮੇਰਾ ਰੂਪ ਪੂਰਣ ॥4॥
ਨੱਚਾਂ ਕੀਰਤਨ ਦੇ ਰੰਗੀਂ । ਗਿਆਨ ਦੀਪ ਜਗ ਵਾਂ ਜੱਗੀਂ ॥5॥
ਸਾਰੀ ਸੱਤਾ ਆਣੀ ਵਿਚ ਹੱਥਾਂ । ਓ ਨਾਮੇ ਦੇ ਖੇਚਰ ਦਾਤਾ ॥6॥

32

ਤੂੰ ਆਕਾਸ਼ ਮੈਂ ਧਰਤੀ । ਤੂੰ ਲਿੰਗ ਮੈਂ ਲਿੰਗ ਦੀ ਆਧਾਰ ਸ਼ਿਲਾ ।
ਤੂੰ ਸਮੁੰਦਰ ਮੈਂ ਚੰਦਰਮਾਂ । ਦੋਵੇਂ ਇੱਕ ਹਾਂ ॥ 1 ॥
ਤੂੰ ਬਿੰਦਰਾਬਣ ਮੈਂ ਤਿਲਕ ਮੱਥੇ ਦਾ । ਤੂੰ ਤੁਲਸੀ ਮੈਂ ਫੁੱਲ ਤੁਲਸੀ ਦਾ ।
ਤੂੰ ਵੰਝਲੀ ਮੈਂ ਮੋਰੀ । ਦੋਵੇਂ ਇਕ ਹਾਂ ॥ 2 ॥
ਤੂੰ ਚੰਦ੍ਰਮਾ ਮੈਂ ਚਾਨਣੀ । ਤੂੰ ਨਾਗ ਮੈਂ ਪਦਮਣੀ ॥
ਤੂੰ ਕ੍ਰਿਸ਼ਨ ਮੈਂ ਰੁਕਮਣੀ । ਅਸੀਂ ਦੋਵੇਂ ਇਕ ਹਾਂ ॥3॥
ਤੂੰ ਨਦੀ ਮੈਂ ਬੇੜਾ । ਤੂੰ ਕਿਸ਼ਤੀ ਮੈਂ ਰੱਸਾ ।
ਤੂੰ ਧਨੁਸ਼ ਮੈਂ ਧੌਂਕਣੀ । ਅਸੀਂ ਦੋਵੇਂ ਇਕ ਹਾਂ ॥4॥

ਤੂੰ ਵੇਦ ਮੈਂ ਪ੍ਰਸੰਸਾ । ਤੂੰ ਸ਼ਾਸਤ੍ਰ ਮੈਂ ਗੀਤਾ ।
ਤੂੰ ਖੁਸ਼ਬੂ ਮੈਂ ਸਦਾ ਤੇਰੇ ਨਾਲ । ਅਸੀਂ ਦੋਵੇਂ ਇਕ ਹਾਂ ॥5॥
ਨਾਮਾ ਆਖੇ ਪੁਰਸ਼ੋਤਮਾ । ਮੈਂ ਵਿੰਨ੍ਹਿਆ ਗਿਆ ਤੇਰੇ ਪ੍ਰੇਮ-ਤੀਰ ॥
ਮੈਂ ਕਲਬੂਤ ਤੂੰ ਆਤਮਾ । ਅਸੀਂ ਦੋਵੇਂ ਇਕ ਹਾਂ ॥6॥

33

ਦੇਖਣ ਦਿਓ ਮੈਨੂੰ ਵਿਠੋਬਾ ਦਾ ਮੁੱਖ ।
ਮੇਰੀਆਂ ਅੱਖਾ ਤਰਸ ਗਈਆਂ ॥1॥
ਕਸਤੂਰੀ ਕੁੰਗੂ ਛਿੜਕਦੀ ਹਾਂ ।
ਸੁੰਦਰ ਅੰਗਾਂ ਉਪਰ ਗੋਪਾਲ ਦਿਆਂ ॥2॥
ਮੋਤੀਏ ਦੇ ਫੁੱਲਾਂ ਦੀ ਗੁੰਦਦੀ ਹਾਂ ਮਾਲਾ ।
ਪਾਵਾਂ ਨੀਲੇ ਅੰਬਰਾਂ ਦੇ ਗਲ ਸ਼ੌਕ ਨਾਲ ॥3॥
ਨਾਮਾ ਆਖੇ ਵਿਠੋ ਪੰਢਰੀ ਦੇ ਰਾਣੇ ।
ਅੱਖੀਆਂ ਤੋਂ ਦੂਰ ਨਾ ਹੋ ॥4॥

34

ਪੰਛੀ ਪ੍ਰਭਾਤ ਸਮੇਂ ਚੋਗੇ ਲਈ ਜਾਂਦੇ । ਬੱਚੇ ਰਾਹ ਤੱਕਦੇ ਭੁੱਖੇ ਭਾਣੇ ॥1॥
ਤਿਵੇਂ ਮੇਰਾ ਮਨ ਲੱਗਾ ਤੇਰੀ ਆਸ ਕਰਨ ।
ਰਾਤ ਦਿਨ ਇਹੋ ਚਿੰਤਾ ॥2॥
ਵੱਛਾ ਘਰੀਂ ਬੰਨ੍ਹਿਆ ਰੱਸੀ ਨਾਲ ਕਿਧਰੇ ਦੁਧ ਨਾ ਚੁੰਘ ਜਾਵੇ ।
ਉਸੇ ਸੱਧਰ ਨਾਲ ਦੋੜਾਂ ਮਾਂ ਵਲ ॥3॥
ਨਾਮਾ ਆਖੇ ਕੇਸ਼ਵਾ ਤੂੰ ਮੇਰਾ ਬੰਧਪ । ਮੈਨੂੰ ਅਪਣਾ ਲਵੋ ॥4॥

35

ਮੌਤ ਬੀਜਣਾ ਜਨਮ ਉਗਣਾ ।
ਇਹ ਮਾਂ ਦਾ ਚਿੰਨ੍ਹ ਦੱਸਿਆ ਜਾਂਦਾ ਹੈ ॥1॥
ਸੰਗ ਤੇਰਾ ਪੂਰਣ ਸੰਗ ਤੇਰਾ ਪੂਰਣ ।
ਸੰਗ ਤੇਰਾ ਪੂਰਣ ਨਾਰਾਇਣਾ ॥2॥
ਤੂੰ ਮਰਦਾ ਨਹੀਂ ਮੈਂ ਪੂਰਣ ਨਹੀਂ ।
ਭਗਤੀ ਲੀਨ ਹੋਜਾ ਇਸੇ ਵਿਚ ਲਾਭ ਹੈ ॥3॥
ਨਾਮਾ ਆਖੇ ਮੈਨੂੰ ਇਸ ਚੱਕਰ 'ਚੋਂ ਕੱਢ ।
ਸੰਸਾਰ ਦੇ ਭੋਗ, ਤੇਰੇ ਤੋਂ ਸ਼ਰਮ ਆਉਂਦੀ ਏ ॥4॥

36

ਜਿਹੜੀਆਂ ਥਾਵਾਂ ਤੇ ਮੇਰਾ ਮਨ ਭਟਕਦਾ ।
ਉਥੇ ਮੇਰੀ ਸਹਾਇਤਾ ਕਰੀਂ ਪਾਂਡੂਰੰਗਾ ॥1॥
ਭੀਮਾ, ਚੰਦਰਭਾਗਾ, ਬੈਕੁੰਠ, ਪੰਢਰੀ ।
ਸਿੱਧੀ ਨਜ਼ਰ ਰੱਖੀਂ ਨਿਰੰਤਰ ॥2॥
ਪੁੰਡਲਿਕਾ ਸਾਹਮਣੇ ਧਿਆਨ ਨਿਰੰਤਰ ।
ਤਿਵੇਂ ਹੀ ਅੰਦਰ ਆ ਕੇ ਰਹੋ ॥3॥
ਇੱਟਾਂ ਉਪਰ [illegible] ਸੁੰਦਰ ਚਰਨ ਸੋਭਦੇ ।
ਵੇਖਦਿਆਂ ਅਤਿ ਨੇੜੇ ਰਹਿੰਦੇ ਧਿਆਨ ਵਿਚ ॥4॥
ਪੂਰੀ ਕਰੀਂ ਆਸ ਮੇਰੀ ਤੂੰ ਹੀ ਮਾਂ ਪਿਉ ਏਂ ।
ਕਰੀਂ ਮੈਨੂੰ ਕੰਵਲ ਫੁਲ ਵਾਂਗ ਬੇਲਾਗ ॥5॥
ਨਾਮਾ ਆਖੇ ਇਕ ਛਿਣ ਕਰੀਂ ਨਾ ਉਦਾਸ ।
ਹੁੰਦਾ ਡਾਢਾ ਦੁਖ ਪ੍ਰਾਣ ਮੇਰੇ ਨਿਕਲਦੇ ॥6॥

37

ਬੰਸੀ ਵਜਾਉਂਦਾ ਸਾਂਵਲਾ । ਗਊਆਂ ਚਾਰਦਾ ਗਵਾਲਾ ॥1॥
ਕਿਉਂ ਨਾ ਆਸੀ ਵੇਖਦਾ । ਵਿੱਠਲ ਮੇਰੀ ਕੁਲ ਦਾ ਦੇਵਤਾ ॥2॥
ਅੰਗੀਂ ਚੰਦਨ ਦਾ ਲੇਪ । ਕੌਂਠਾ ਸਜੇ ਗਲ ਵਿਚ ॥3॥
ਗਲ ਮਾਲਾ ਕਾਲੀ ਤੁਲਸੀ ਦੀ । ਸੁਦਰਸ਼ਨ ਚੱਕਰ ਹੱਥਾਂ ਵਿਚ ॥4॥
ਤੇੜ ਧੋਤੀ ਚੋਣਾਂ ਵਾਲੀ । ਇੱਟਾਂ ਉਪਰ ਖਲੋਤਿਆ ਵਿੱਠਲਾ ॥5॥
ਨਾਮਾ ਆਖੇ ਭੁੱਖ ਦੇ ਦੁੱਖੋਂ ਪੀੜਤ ਹਾਂ । ਦੇਵੀਂ ਪ੍ਰੇਮ ਦਾ ਭੋਜਨ ॥6॥

38

ਪਤਿਤਪਾਵਨ ਨਾਮ ਤੇਰਾ, ਆਇਆ ਸੁਣਨ ਦੁਆਰੇ ।
ਪਤਿਤਪਾਵਨ ਨਾ ਹੋਸੀ, ਮੁੜ ਜਾਂਦਾ ਹਾਂ ਵਾਪਸ ॥1॥
ਜੇਹਾ ਬੀਜੇ ਉਹੋ ਜਿਹਾ ਵੱਢੇ, ਇਹੋ ਜਿਹਾ ਉਹ ਉਦਾਰ ।
ਕੀ ਭੇਟ ਕਰਾਂ ਦੇਵਾ ਤੇ ਬਖਸ਼ਿਸ਼ ਦਵਾਰ ॥2॥
ਛਡ ਮੁਤਾਲਬਾ ਦੇਵਾ ਨਾ ਕਰ ਅਭਿਮਾਨ ।
ਪਤਿਤਪਾਵਨ ਨਾਮ ਤੇਰਾ ਰਖਿਆ ਕਿਸ ਨੇ ॥3॥
ਘੜਿਆਲ ਲੈ ਕੇ ਹੱਥਾਂ ਵਿਚ ਢੋਂਡੀ ਪਿੱਟ ਤਿਹੀਂ ਲੋਕੀਂ ।
ਪਤਿਤਪਾਵਨ ਦੇਵ ਤੂੰ ਵਡਾ ਘਾਤਕੀ ॥4॥

ਨਾਮਾ ਆਖੇ ਦੇਵਾ ਤੇਰਾ ਮੈਂ ਕੁਝ ਨਹੀਂ ਲਗਦਾ ।
ਪ੍ਰੇਮ ਹੋਵੇ ਚਿੱਤੀਂ ਤਾਂ ਲਗਦਾ ਹਾਂ ਚਰਨੀਂ ॥5॥

39

ਦਸ ਦਿਸ਼ਾਵਾਂ ਦੇਖਦਾਂ ਦਿਸਦੀਆਂ ਨਿਰਮਲ ।
ਲਰਜ਼ਿਸ਼ ਛਾਤੀਆਂ ਤੇ ਹੁੰਦੀ ਜਿਵੇਂ ॥1॥
ਆਵੇਗਾ ਮੇਰਾ ਵਿਠੋ ਦੇਵੇਗਾ ਆਲਿੰਗਨ ।
ਜੀਵ ਨਿੰਮ ਦੇ ਪੱਤਿਆਂ ਦੀ ਕਰਦੇ ਟਕੋਰ ਜਿਵੇਂ ॥2॥
ਪ੍ਰੇਮ ਪੁਰ ਜਾ ਕੇ ਸੁਖ ਸਾਗਰ ਮਿਲਦਾ ।
ਜਿਵੇਂ ਕਿਸੇ ਨੂੰ ਮਾਂ ਦਾ ਮਿਲਾਪ ਹੁੰਦਾ ॥3॥
ਠੋਡੀ ਤੇ ਹੱਥ ਧਰ ਕੇ ਸੁਣਾਵੇਗਾ ਗੱਲਾਂ ।
ਦੇਖੋ ਕਿਰਪਾ ਦ੍ਰਿਸ਼ਟੀ ਮੇਰੇ ਰਾਮ ਦੀ ॥4॥
ਮੇਰੇ ਡਿੱਗੇ ਹੋਏ ਤੇ ਉਹ ਪਿਆਰ ਭਰੇ ਹੱਥ ਰਖੇਗਾ ।
ਦੱਸਾਂਗਾ ਮੈਂ ਆਪਣੇ ਸੰਸਾਰਕ ਦੁੱਖੜੇ ॥5॥
ਖ਼ੁਸ਼ੀ ਵਿਚ ਨਾਮਾ ਹੋ ਜਾਵੇਗਾ ਸ਼ਾਂਤ ।
ਨੱਚੇਗਾ ਸੰਤਾਂ ਅਗੇ ਦੱਸੇਗਾ ਦੁੱਖ ॥6॥

40

ਵਤਨ ਮੇਰਾ ਜੱਦੀ ਪੰਢਰੀ । ਵਿਠੋਬਾ ਦੇ ਘਰ ਰਹਿ ਰਿਹਾਂ ॥1॥
ਸੇਵਾ ਕਰਾਂ ਨਿੱਤ ਨੱਚਾਂ ਮਹਾਂਦਵਾਰੀਂ । ਨਾਮੇ ਦੀ ਉਜਲੀ ਥਾਂ ਉਥੇ ॥2॥
ਸਾਧੂ ਸੰਤਾਂ ਦੀ ਸ਼ਰਨ ਜਾਂਦਾ ਹਾਂ ਮਨੋਂ ।
ਸਹਿਜ ਸੁਭਾ ਬਖ਼ਸ਼ਿਸ਼ ਕਰਦੇ ਮੇਰੇ ਤੇ ॥3॥
ਨਾਮਾ ਆਖੇ ਪੌੜੀ ਦੇ ਪੱਥਰ ਅਸੀਂ ।
ਸੰਤ ਪੈਰ ਰੱਖ ਕੇ ਚੜ੍ਹਦੇ ਉਤੇ ॥4॥

41

ਇਕੋ ਹੀ ਇਹ ਤੱਤ ਇਕ ਅਕਾਰ ਦੇਸ਼ੀਂ ।
ਇਕ ਹੀ ਨੇਮ ਤੋਂ ਸਰਬ ਜਨ ॥1॥
ਇੰਜ ਬ੍ਰਹਮ ਦੇਖੋ ਹੈ ਸਭ ਇਕ ।
ਪੱਖਪਾਤ ਕਰਨ ਦੀ ਕੋਈ ਲੋੜ ਨਹੀਂ ॥2॥
ਮਿਥਿਆ ਇਹ ਅਡੰਬਰ ਮਾਇਆ ਮਿਥਿਆ ।
ਹਰੀ ਇਹ ਸਵਾਰਥ ਛੇਤੀ ਕਰੀਂ ॥3॥

ਨਾਮਾ ਆਖੇ ਸਮਰੱਥ ਬੋਲਣ ਇਹ ਵੇਦ ।
ਨਹੀਂ ਕੋਈ ਭੇਦ ਬ੍ਰਹਮਪਣੀ ॥4॥

42

ਜਗਤ ਉੱਖਲੀ ਵਿਚ ਉਮਰ ਦੀ ਰਾਸ਼ੀ ਨੂੰ ਦਿਨ ਰਾਤ ਕਾਲ ਖਾਂਦਾ ॥1॥
ਸਮਾਂ ਤੇਜ਼ੀ ਨਾਲ ਗੁਜ਼ਰ ਰਿਹਾ ਹੈ ॥2॥
ਨਾਮਾ ਆਖੇ ਕੇਸ਼ਵ ਦੀ ਸ਼ਰਣ ਜਾਵੋ । ਫੇਰ ਮੁਸ਼ਕਲੇ ਨਹੀਂ ਪੈਣਗੇ ॥3॥

43.

ਨਿੰਦੋ ਓ ਲੋਕੋ ਨਿੰਦਿਆ ਸੁਖ ਦੇਂਦੀ ।
ਸੱਜਣਾਂ ਦਾ ਕ੍ਰੋਧ ਨਵਾਂ ਪਿਉ ॥ 1 ॥
ਨਿੰਦਿਆ ਉਸਤਤੀ ਜਿਨ੍ਹਾਂ ਨੂੰ ਇਕੋ ਜਿਹੀ ਲਗਦੀ ।
ਉਹਨਾਂ ਦੀ ਸਥਿਤੀ ਹੁੰਦੀ ਹੈ ਸਮਾਧੀ ਵਰਗੀ ॥ 2 ॥
ਸ਼ਤਰੂ ਤੇ ਮਿੱਤਰ ਜਿਨ੍ਹਾਂ ਲਈ ਇਕੋ ਜਿਹੇ ਹੁੰਦੇ ਹਨ ।
ਉਨ੍ਹਾਂ ਉੱਪਰ ਦੇਵਤੇ ਤਰਹਦੇ ਹਨ ॥ 3 ॥
ਮਿੱਟੀ ਅਤੇ ਸੋਨਾ ਉਨ੍ਹਾਂ ਲਈ ਇਕ ਸਮਾਨ ਹਨ ।
ਉਹ ਇਕ ਨਿਧਾਨ ਯੋਗੀਰਾਜ ॥ 4 ॥
ਨਾਮਾ ਆਖੇ ਭਗਤ ਜੋ ਇਹੋ ਜਿਹੇ ਹੋਣ ।
ਉਨ੍ਹਾਂ ਦੇ ਪਾਵਨ ਹੁੰਦੇ ਤਿੰਨੋ ਲੋਕ ॥ 5 ॥

44.

ਭਵ ਸਾਗਰ ਤਰਦਿਆਂ ਕਿਉਂ ਚਿੰਤਾ ਕਰਦੈਂ ।
ਪਾਰਲੇ ਕੰਢੇ ਖੜਾ ਦਾਤਾ ਪਾਂਡੂਰੰਗ ॥ 1 ॥
ਸੁੱਤਾ ਏਂ ਜੇ ਪਿੱਠ ਮੋੜ ਕੇ ਬੈਕੁੰਠ ਵਲ ।
ਏਥੇ ਤੈਨੂੰ ਰੇਤਲਾ ਕੰਢਾ ਚੰਗਾ ਲਗਦਾ ॥ 2 ॥
ਦੇਵ ਹੌਲੇ ਹੌਲੇ ਆਖੇ ਪੰਢਰੀ ਨੂੰ ਯਾਰ ।
ਪ੍ਰੇਮ ਸੁਖ ਲੈ ਓਇ ਨਾਮ ਮੇਰਾ ॥ 3 ॥
ਤਰ ਜਾਵੇਂਗਾ ਭਵ ਸਾਗਰ ਸੁਣ ਲੈ ਮੇਰਾ ਫੈਸਲਾ ।
ਸਾਖਸ਼ੀ ਪੁੰਡਲੀਕ ਹੋਵੇਗਾ ਤੇਰਾ ॥ 4 ॥
ਕੀ ਪੜ੍ਹਦੈਂ, ਮਨ ਵਿਚ ਦ੍ਰਿੜ੍ਹਤਾ ਧਾਰਨ ਕਰ ।
ਮੈਂ ਉਹਦਾ ਚੁੱਕਾਂਗਾ ਭਾਰ ਸਾਰਾ ॥ 5 ।
ਇਹ ਕੁਝ ਜੇ ਝੂਠ ਹੋਵੇ ਨਾਮੇ ਨੂੰ ਪੁੱਛੀਂ ।
ਹੈ ਉਹਨੂੰ ਭਰੋਸਾ ਮੇਰੇ ਨਾਂ ਦਾ ॥ 6 ॥

45.

ਸ਼ਬਦਾਂ ਦਾ ਸੁੱਖ ਸ੍ਰਵਣਾਂ ਦੇ ਦਵਾਰੇ ।
ਮੇਰੇ ਦਾਤਾ ਨੇ ਇੰਜ ਕੀਤਾ ॥ 1 ॥
ਸਪ੍ਰਸ਼ਤਾ ਦਾ ਸੁਖ ਸ੍ਰੀਰ ਦੇ ਦਵਾਰੇ ।
ਮੇਰੇ ਦਾਤਾ ਨੇ ਇੰਜ ਕੀਤਾ ॥ 2 ॥
ਰੂਪ ਦਾ ਸੁਖ ਨੇਤ੍ਰਾਂ ਦੇ ਦਵਾਰੇ ।
ਮੇਰੇ ਦਾਤਾ ਨੇ ਇੰਜ ਕੀਤਾ ॥ 3 ॥
ਰਸਾਂ ਦਾ ਸੁਖ ਰਸਨਾ ਦੇ ਦਵਾਰੇ ।
ਮੇਰੇ ਦਾਤਾ ਨੇ ਇੰਜ ਕੀਤਾ ॥ 4 ॥
ਖੁਸ਼ਬੂ ਦਾ ਸੁਖ ਨੱਕ ਦੇ ਦਵਾਰੇ ।
ਮੇਰੇ ਦਾਤਾ ਨੇ ਇੰਜ ਕੀਤਾ ॥ 5 ॥
ਨਾਮਾ ਆਖੇ ਇਹੋ ਜਿਹੇ ਜਿਸ ਦੇ ਉਪਕਾਰ ।
ਉਹਨਾਂ ਨੂੰ ਗੁਆਰ ਭੁਲ ਗਏ ॥ 6 ॥

46.

ਉਮਰ ਬੀਤਦੀ ਜਾਂਦੀ ।
ਅੰਗ ਘਿਰ ਗਏ ਜਨਮ ਮਰਨ ਦੇ ਦੁੱਖਾਂ ਵਿਚ ॥ 1 ॥
ਕਿਹੜੀ ਨੀਂਦੇ ਸੁੱਤੈਂ ਰੱਬ ਨੂੰ ਮਨਾ ।
ਆਪਣੀ ਕੋਈ ਖ਼ਬਰ ਨਹੀਂ ਤੈਨੂੰ ॥ 2 ॥
ਕਿਹੜੇ ਭਰਮਾਂ ਵਿਚ ਪੈ ਗਿਉਂ ਮੂੜ੍ਹ ।
ਘੇਰਿਆ ਚਹੁੰ ਪਾਸਿਓਂ ਕਾਲ-ਸੈਨਾ ॥ 3 ॥
ਅਨੇਕਾਂ ਦੁੱਖਾਂ ਨੇ ਤੈਨੂੰ ਕਿਉਂ ਘੇਰ ਰਖਿਆ ।
ਨਰਕੀਂ ਭਰੇ ਨਵੇਂ ਦਵਾਰੇ ॥ 4 ॥
ਪਾਲੀ ਪੋਸੀ ਹੋਈ ਆਫ਼ਤ ਮੇਰੀ ਸਖੀ ।
ਅੰਤ ਨੂੰ ਖ਼ਤਮ ਹੋ ਜਾਣਾ ਹੈ ॥ 5 ॥
ਨਾਮਾ ਆਖੇ ਤੇਰੇ ਕੋਲ ਆਉਂਦਾਂ ਰਿੜ੍ਹਦਾ ।
ਤਾਰੇਗਾ ਨਾਰਾਇਣ ਇਹ ਭਰੋਸਾ ਮੇਰਾ ॥ 6 ॥

47.

ਤਿੱਖੀਆਂ ਨਜ਼ਰਾਂ ਵਾਲੇ ਵਿਠਾਈ ਸਾਂਵਲੇ ਰੰਗ ਵਿਚ ਆ ਓਇ ॥ ਧ੍ਰ: ॥
ਕੰਨੀਂ ਮੁੰਦਰਾਂ ਦੀ ਚਮਕ ।

ਜਿਵੇਂ ਚੰਦ ਸੂਰਜ ਦੀ ਅਕਾਸ ਵਿਚ ॥ 1 ॥
ਗਲ ਵਿਜੈ ਦੀ ਮਾਲਾ ।
ਤੇੜ ਧੋਤੀ ਪੀਲੀ ॥ 2 ॥
ਨਾਮਾ ਆਖੇ ਕਿਰਪਾ ਨਿਧਾਨ ।
ਝਬਦੇ ਆਵੀਂ ਪੰਢਰੀ ਨਾਥਾ ॥ 3 ॥

48.

ਡੰਗਰ ਚਰਾਂਦਾਂ ਵਿੱਚ ਚਰਦੇ ਪਾਣੀ ਪੀਂਦੇ ਛੱਪੜੀਂ ।
ਡੰਗਰ ਰੋਕਦੇ ਬੱਚਿਆਂ ਕੋਲ ॥ 1 ॥
ਨਾਮੇ ਦੇ ਸ੍ਰੀਧਰ ਦਾ ਰੰਗ ਸਾਂਵਲਾ ।
ਪਸ਼ੂ ਚਰਦੇ ਧਰਤੀ ਉੱਤੇ ॥ 2 ॥
ਕੇਸ਼ਵ ਨਾਮੇ ਗਾਂ ਮਾਧਵ ਨਾਮੇ ਗਾਂ ।
ਵਿੱਠਲ ਨਾਮੇ ਗਾਂ ਕਾਮਧੇਨ ॥ 3 ॥
ਪ੍ਰੇਮ ਦੇ ਥਣ ਭਗਤਾਂ ਘਰੀਂ ।
ਭੁੱਖਾਂ ਕੀ ਖਾਏ ਗੁਨਾਹਗਾਰ ॥ 4 ॥
ਨਾਮਾ ਆਖੇ ਗਾਵਾਂ ਭਾਗਵਾਨਾਂ ਘਰੀਂ ।
ਪਾਪ ਜਨਮ ਭਰ ਪਿਛੇ ਲੱਗੇ ਰਹਿੰਦੇ ਹਨ ॥ 5 ॥

49.

ਉਠੋ ਉਠੋ ਪ੍ਰਭਾਤ ਹੋ ਗਈ । ਚਿੰਤਾ ਸ੍ਰੀ ਵਿੱਠਲ ਮਾਂ ਨੂੰ ॥
ਦੀਨਾਂ ਦੀ ਮਾਤਾ । ਆਈ ਦੌੜੀ ਯਾਦ ਕਰਦੀ ॥ 1 ॥
ਪੰਢਰਪੁਰ ਦੇ ਭੀਮ ਤਟੀਂ । ਸੁੰਦਰ ਮਨੋਹਰ ਗੁਮਟੀ ॥
ਦੋਵੇਂ ਹੱਥ ਰਖ ਕੇ ਲੱਕ 'ਤੇ ।
ਮਿਲਣ ਲਈ ਉਡੀਕ ਵਿਚ ਖਲੋਤੇ ॥ 2 ॥
ਕੰਨੀਂ ਮੁੰਦਰਾਂ ਸਜਦੀਆਂ ।
ਸ੍ਰੀ ਮੁਖ ਅਤਿ ਸੁੰਦਰ ਸੋਭਦੇ ।
ਗਲ ਕਾਲੀ ਤੁਲਸੀ ਦੀ ਮਾਲਾ ਦਾ ।
ਸੁਹਣਾ ਹਾਰ ਸਜਦਾ ॥ 3 ॥
ਸੁੰਦਰ ਮੂਰਤੀ ਸਰਗੁਣ ਸਾਂਵਲੀ ।
ਗਲ ਵਿਚ ਸਜੇ ਕ੍ਰਿਸ਼ਨ ਦਾ ਹੀਰਾ ।
ਕੇਸਰ ਅਤੇ ਸੰਦਲ ਦੀ ਭਬੂਤੀ ਦੀ ਸੁਗੰਧ ।

ਮੱਥਾ ਲਿਸ਼ਕੇ ਪਾਊਡਰ ਨਾਲ ॥ 4 ॥
ਲੱਕ ਦੁਆਲੇ ਰੇਸ਼ਮੀ ਧੋਤੀ ।
ਅੱਖੀਂ ਨਿਰਾਸ਼ਾ ਚਰਨ ਮੈਦਾਨ ਵਿਚ ।
ਸਾਰੀ ਸੁੰਦਰਤਾਂ ਸੁਖਾਂ ਦੀ ਡੱਬੀ ਵਿਚ ।
ਇੰਦਰੀਆਂ ਮਿੱਟੀ ਦੇ ਘੜੇ ਜਾਣ ਲੈ ॥ 5 ॥
ਅਤਿ ਪਿਆਰੀ ਲਗਦੀ ਤੁਲਸੀ ਦੀ ਸੁਗੰਧ ।
ਇਹੋ ਜਿਹੀ ਪ੍ਰੀਤ ਕਰੀਂ ਭੋਲਿਆ ਪਿੰਡ ਦੀ ਦੇਵੀ ਨੂੰ ।
ਨਾਮਾ ਪਦਕੰਵਲ ਚਰਨਾਂ ਦਾ ।
ਸਿਰ ਮੱਥਾ ਨਿਵਾ ਕੇ ਬੰਦਗੀ ਕਰਦਾ ॥ 6 ॥

50.

ਉਠੋ ਉਠ ਸਾਧ ਸੰਤ । ਸਾਧਾਰਣ ਆਪਣੇ ਹਿੱਤ ।
ਗਿਆ ਗਿਆ ਇਹ ਸ਼ਰੀਰ । ਕਿਹੜੀ ਥਾਂ ਭਗਵੰਤ ॥ ਧ੍ਰੂ ॥
ਉਠੋ ਛੇਤੀ ਨਾਲ । ਚਲੋ ਜਾਓ ਮੰਦਰਾਂ 'ਚ ।
ਸੜਦੀ ਔਗੁਣਹਾਰਾਂ ਦੀ ਰਾਸ਼ੀ । ਸਵੇਰ ਦੀ ਆਰਤੀ ਤੱਕੀ ॥ 1 ॥
ਉਠੋ ਪਹੁ ਫੁਟ ਲੇ । ਵਿੱਠਲ ਦੇਖੋ ਖੜਾ ਇੱਟਾਂ ਉੱਪਰ ।
ਚਰਨ ਉਹਨਾਂ ਦੇ ਗੁਮਟੀ ਤੇ । ਅੰਮ੍ਰਿਤ ਦ੍ਰਿਸ਼ਟ ਤੱਕੋ ॥ 2 ॥
ਜਗਹਾਤੇ ਕਰੋ ਰੁਕਮਣੀ 'ਤੇ । ਦੇਵ ਹੈ ਅਧ-ਸੁੱਤਾ ।
ਕੋਈ ਉਪਾ ਕਰੋ । ਤਾਂ ਜੋ ਉਹਨੂੰ ਨਜ਼ਰ ਨਾ ਲੱਗੇ ॥ 3 ॥
ਅੱਗੇ ਸਾਜ਼ ਵੱਜਦੇ । ਢੋਲ ਦਮਾਮੇ ਗਰਜਦੇ ।
ਹੁੰਦੀ ਸਵੇਰ ਦੀ ਪਹਿਲੀ ਆਰਤੀ । ਪਾਂਡੂਰੰਗ ਰਾਣੇ ਦੀ ॥ 4 ॥
ਸ਼ਹਿਨਾਈ, ਸੰਖ ਭੇਰੀ । ਗੂੰਜ ਪੈਂਦੀ ਮਹਾਂਦਵਾਰੀਂ ।
ਕੇਸ਼ਵਰਾਜ ਇੱਟਾਂ 'ਤੇ ਖੜਾ । ਨਾਮਾ ਚਰਣਬੰਦਨਾ ਕਰਦਾ ॥ 5 ॥

51

ਲਾਜ ਆਉਂਦੀ ਨੀ ਮਾਏ ਕਿਸਦੀ ਆਰਤੀ ਉਤਾਰਾਂ ।
ਜਿੱਧਰ ਤੱਕੋ ਉੱਧਰ ਚਤਰਭੁਜ ਗੁਪਾਲ ॥ 1 ॥
ਆਰਤੀ ਕਰਨ ਗਿਆ ਨੀ ਮਾਏ, ਗਿਆ ਦਵਾਰਕਾ ।
ਜਿੱਧਰ ਤੱਕੋ ਚਤਰਭੁਜ ਸਾਰਖਾ ॥ 2 ॥
ਆਰਤੀ ਉਤਾਰਨ ਮੈਂ ਗਿਆ ਨੀ ਮਾਏ, ਸਖੀਆਂ ਦੇ ਮੇਲੇ ਵਿਚ ।
ਜਿੱਧਰ ਦੇਖੋ ਉਧਰ ਚਤਰਭੁਜ ਨਰ ਨਾਰੀ ॥ 3 ॥

ਆਰਤੀ ਉਤਾਰਨ ਮੈਂ ਗਿਆ ਨੀ ਮਾਏ ਸਾਰੰਗਧਰਾ ।
ਜਿਧਰ ਤੱਕੋ ਉਧਰ ਚਤਰਭੁਜ ਪਰਿਵਾਰ ।। 4 ।।
ਕਾਲੀ ਤੁਲਸੀ ਦੀ ਮਾਲਾ ਗਲੇ ਵਿਚ, ਸੀਨੇ ਵਿਚ ਚਿੰਨ੍ਹ ।
ਵਿਸਣੂ ਦਾਸ ਨਾਮੇ ਨੂੰ ਸ੍ਰੀ ਕ੍ਰਿਸ਼ਨ ਨੇ, ਆਪ ਦਿਖਾਏ ਚਿੰਨ੍ਹ ।। 5 ।।

52.

ਅਠਾਸੀ ਜੁੱਗਾਂ ਤੋਂ ਇੱਟਾ ਉੱਪਰ ਖੜਾ ।
ਖੱਬੇ ਪਾਸੇ ਰਖੁਮਾਈ ਦਿਸਦੀ ਸੁੰਦਰ ਸ਼ੋਭਾ ।
ਪੁੰਡਲਿਕਾ ਨੂੰ ਮਿਲਣ ਲਈ ਪਾਰਬ੍ਰਹਮ ਆਵੇਗਾ ।
ਚਰਨੀਂ ਵਹਿੰਦੀ ਭੀਮਾ ਉਧਰੀ ਖਾ ।। 1 ।।
ਜੈ ਦੇਵ ਜੈ ਦੇਵ ਜੈ ਪਾਂਡੁਰੰਗਾ ।
ਰਖੁ ਮਾਈ ਦੇ ਵੱਲਭਾ ਰਾਧਾ ਦੇ ਵੱਲਭ ਮੇਰੇ 'ਤੇ ਪ੍ਰਸੰਨ ਹੋ ਜਾ ।
ਤੁਲਸੀ ਦੀ ਮਾਲਾ ਗਲ ਵਿਚ ਹੱਥ ਵਾਕਾ ਉੱਪਰ ।
ਪੀਲੀ ਧੋਤੀ ਬਸਤ੍ਰ ਲਲਾਟ ।
ਦੇਵ ਸੂਰਬੀਰ ਨਿੱਤ ਆਉਂਦਾ ਮਿਲਣ ਲਈ ।
ਗਰੜ ਹਨੂਮਾਨ ਸਾਹਮਣੇ ਖਲੋਤੇ ਰਹਿੰਦੇ ।। 2 ।।
ਹਾੜ੍ਹ ਕੱਤਕ ਭਗਤ ਜਨ ਆਉਂਦੇ ।
ਚੰਦਰ ਭਾਗਾ ਵਿਚ ਇਸਨਾਨ ਕਰੇਂਦੇ ।
ਦਰਸਨ ਕਰਕੇ ਮੁਕਤ ਹੁੰਦੇ ।
ਕੇਸ਼ਵ ਦੀ ਨਾਮਦੇਵ ਆਰਤੀ ਉਤਾਰਦਾ ।। 3 ।।

53.

ਜਿਨ੍ਹਾਂ ਦੇ ਮਨ ਵਿਚ ਹੋਰ ਕੁਝ ਨਹੀਂ ।
ਉਨ੍ਹਾਂ ਦਾ ਰਾਖਾ ਤੂੰ ਹੀ ਹੋਸੀ ।। 1 ।।
ਸਭ ਕੁਝ ਤੈਨੂੰ ਭਾਉਂਦਾ ਦਾਤਾ ।
ਉਨ੍ਹਾਂ ਦਾ ਆਧਾਰ ਤੂੰ ਹੀ ਹੋਸੀ ।। 2 ।।
ਕਿਸੇ ਦੂਜੀ ਦੁਨੀਆਂ ਵਿਚ ਵੀ ।
ਮੇਰੇ ਨਾਰਾਇਣ ਤੂੰ ਹੀ ਹੋਸੀ ।। 3 ।।
ਨਾਮਾ ਆਖੇ ਮੇਰੀ ਭਗਤੀ ਦੀ ਮਾਤਾ ।
ਕੇਸ਼ਵ ਦੇ ਚਰਨੀਂ ਵਹਿ ਪੈ ।। 4 ।।

54.

ਚਿਤ੍ਰਕਾਰ ਨੇ ਪੁਸ਼ਪਮਾਲਾ ਦਾ ਚਿਤ੍ਰ ਬਣਾਇਆ ।
ਪਰ ਉਹਦੀ ਸੁਗੰਧੀ ਦਾ ਚਿਤ੍ਰ ਨਹੀਂ ਬਣਿਆ ॥ 1 ॥
ਸੂਰਜ ਚੰਦ੍ਰਮਾ ਦੇ ਬਿੰਬਾਂ ਦੇ ਚਿਤ੍ਰ ਕਿਸੇ ਹੱਦ ਤੀਕ ਬਣ ਜ ਣਗੇ ।
ਪਰ ਉਹਨਾਂ ਦੇ ਪ੍ਰਕਾਸ਼ ਦਾ ਚਿਤ੍ਰ ਨਹੀਂ ਬਣਿਆ ॥ 2 ॥
ਸੰਨਿਆਸੀਆਂ ਦੇ ਸਾਂਗ ਕਿਸੇ ਹਦ ਤੀਕ ਉਤਾਰੇ ਜਾ ਸਕਣਗੇ ।
ਪਰ ਉਨ੍ਹਾਂ ਵਿਚ ਵੈਰਾਗ ਨਹੀਂ ਆ ਸਕਦਾ ॥ 3 ॥
ਜਿਨ੍ਹਾਂ ਰਤਨਾਂ ਦੇ ਹਾਰ ਗੁਆਚ ਜਾਣ ਉਹ ਲੱਭਦੇ ਨਹੀਂ ।
ਹਾਨੀ ਦੀ ਚਿੰਤਾ ਮਨ ਨਾ ਵਸਾ ਓਇ ॥ 4 ॥
ਨਾਮਾ ਆਖੇ ਅਮਲ ਅੱਗੇ ਆਣਗੇ ।
ਵਿਠੋਬਾ ਦਾ ਪ੍ਰੇਮ ਨਾ ਮਿਲਸੀ ਓਇ ॥ 5 ॥

55.

ਚਰਨ ਪਕੜਾਂ ਤਾਂ ਚਰਨ ਪਾਤਾਲੀਂ ।
ਹਿਰਦੇ ਦਾ ਕੰਵਲ ਕਿਵੇਂ ਖਿੜੇ ॥ 1 ॥
ਰੂਪ ਢੂੰਡਾਂ ਤਾਂ ਵੇਦਾਂ ਵਿਚ ਅਪ੍ਰਤੱਖ ਤੇ ਸੂਖਮ ਹੈ ।
ਉਹਦਾ ਵਾਸਤਵਿਕ ਵਰਣਨ ਕਿਵੇਂ ਹੋਵੇ ॥ 2 ॥
ਨਾਮ ਧਿਆਵਾਂ ਤਾਂ ਅਨੰਤ ਗੁਣ ਨਾਮ ।
ਉਸ ਤੋਂ ਬਿਨਾਂ ਪਾਰਬ੍ਰਹਮ ਨਹੀਂ ਮਿਲਦਾ ॥ 3 ॥
ਤੀਰਥਾਂ ਤੇ ਘੁੰਮਾਂ ਤਾਂ ਪਿਰਥਮੀ ਨੌਂ ਖੰਡ ।
ਏਨੀ ਲੰਮੀ ਉਮਰ ਨਹੀਂ ਮੇਰੀ ॥ 4 ॥
ਧਰਮੀ ਬਣਾਂ ਤਾਂ ਇਹ ਤ੍ਰਿਸ਼ਨਾ ਨਹੀਂ ਮਿਟਦੀ ।
ਸੰਸਾਰਕ ਬੰਧਨ ਕਿਵੇਂ ਟੁੱਟਣ ॥ 5 ॥
ਨਾਮਾ ਆਖੇ ਕੇਸ਼ਵਾ ਅਣਹੋਣੀ ਵਾਪਰੇ ।
ਜਨਮ ਮਰਨ ਵਿਨਾਰ ਛਿਣ ਵਿਚ ॥ 6 ॥

56.

ਭਗਤ ਜਨ ਪੂਰਨਮਾ ਬੋਧ ਚੰਦ੍ਰਮਾ ।
ਆਨੰਦ ਪ੍ਰੇਮ ਸਾਗਰ ਭਰਿਆ ਹੋਇਆ ।
ਸਮੁੰਦਰੀ ਤੂਫਾਨ ਰਾਮ ਨਾਮ ਵੱਡਾ ।

ਥਿਰਤੀ ਲਹਿਰਾਂ ਵਿਚ ਵਧੇਰੇ ਲਗਦੀ ॥ 2 ॥
ਨਾਮਾ ਆਖੇ ਏਥੇ ਕੀਤੀ ਜੋ ਕਮਾਈ ।
ਉਹ ਹੀ ਜੀਵਨ ਮੁਕਤ ਕਰਕੇ ਰੱਬ ਵਿਚ ਅਭੇਦ ਕਰੇਗੀ ॥ 3 ॥

57.

ਇਹ ਕਿਸ ਦੀ ਮਹਿਮਾ । ਪਾਣੀਆਂ ਦੇ ਮੋਤੀ ਹੋਣੇ ॥ ਧਰ ॥
............। ਮੁਕਤ ਮੋਤੀ ਹੁੰਦੇ ਸਾਗਰ ਵਿਚ ॥1॥
ਇਕ ਪਾਸੇ ਛੁਪ ਕੇ ਬੈਠੇ ਹੋਏ ਡੱਡੂ ਨੂੰ ਵੀ । ਅੰਨ ਦੇਂਦਾ ਹੈ ਹਰੀ ॥ 2 ॥
ਨਾਮੇ ਦਾ ਬ੍ਰਹਮ ਗਿਆਨ । ਮੌਤ ਦੀ ਸੱਤਾ ਦੀ ਮਹਿਮਾ ਹੈ ॥ 3 ॥

58.

ਪਹਿਲਾਂ ਪੁੰਡਰਕ ਪੁਰ ਬਣਿਆ । ਉਥੋਂ ਦੇ ਸਭ ਹੰਸ ਜਨ ॥
ਤ੍ਰਿਸ਼ਨਾ ਉਨ੍ਹਾਂ ਦੀ ਹਰੀ ਪ੍ਰਾਪਤੀ । ਹਰੀ ਨਚਾਉਂਦਾ ਨਾਚ ॥
ਪਹਿਲ ਪੁਰਸਾ ਬਿਰਾ । ਅਯੋਨ ਪੁਰਸਾ ਦਮਰਾ । ਅਸਗਾ ਅਸਉਸਗਾ ॥
ਹਰੀ ਦਾ ਵਾਗਰਾ ਨੱਚਦੇ ਪਿੰਧੀ ਧਰਤੀ ਸਾਗਰ । ਨੱਚਦੀਆ ਗੋਪੀਆ ॥
ਨਈਆ ਤੇ ਬੇਰੇ ਕੇਨਾ । ਤਰਕੁਨਚਾ । ਭੂਮੀਆਚਾ । ਕੇਸਵ ਬਚਉਨੀ ॥
ਅਈਏ, ਮਈਏ, ਏਕ ਆਨ ਜੀਉ । ਪਿਧੀ ਉਮਰਲੇ ਸੰਸਾਰਾ ॥
ਭੇਂਦਾ ਭੇਂਦਾ ਆਏ ਤੇਰੇ ਦੁਆਰੇ । ਤੂੰ ਕੌਣ ਏਂ । ਮੈਂ ਜੀ ਨਾਮਾ ॥
ਆਇਆ ਹਾਂ ਨਿਵਾਰਣਾ ਜਮ ਕਾਰਣਾ ॥

---

1 ਇਸ ਅਭੰਗ ਵਿਚ ਕੁਝ ਸ਼ਬਦ ਮਰਾਠੀ ਭਾਸਾ ਦੇ ਨਹੀਂ ਉਹ ਸੰਤ ਭਾਸ਼ਾ ਦੇ ਸ਼ਬਦ ਹਨ ਜਿਹੜੇ ਜਿਉਂ ਦੇ ਤਿਉਂ ਦਿਤੇ ਗਏ ਹਨ ।

# ਅੰਮ੍ਰਿਤ ਬਾਣੀ (ਹਿੰਦੀ)

1.

ਸਫਲ ਜਨਮੁ ਮੋਕਉ ਗੁਰ ਦੀਨਾ ।
ਦੁਖ ਬਿਸਾਰਿ ਸੁਖ ਅੰਤਰਿ ਲੀਨਾ ॥
ਗਿਆਨ ਅੰਜਨੁ ਮੋਕਉ ਗੁਰ ਦੀਨਾ ।
ਰਾਮ ਨਾਮ ਬਿਨੁ ਜੀਵਨੁ ਮਨ ਹੀਨਾ ॥
ਨਾਮਦੇਇ ਸਿਮਰਨੁ ਕਰਿ ਜਾਨਾ ॥
ਜਗਜੀਵਨ ਸਿਉ ਜੀਉ ਸਮਾਨਾ ॥

2.

ਰਸਨਾ ਰੰਗੀ ਲੈ ਹਰਿ ਨਾਮ ।
ਲੈ ਹਰਿ ਨਾਮ ਸਰੈਂ ਸਭ ਕਾਮ ॥ ਟੇਕ ॥
ਹਸਨਾ ਹੈ ਤੂ ਬਕਬਾਦਣੀਂ ।
ਰਾਮ ਸੁਨ ਹੈ ਕਿਉਂ ਪਾਪਣੀ ॥ 1 ॥
ਰਸਨ ਤੋਂ ਪੈ ਮਾਂਗੂ ਦਾਨ ।
ਰਾਮ ਛਾਡਿ ਮਾਤਿ ਸੁਮਰੈ ਆਨ ॥ 2 ॥
ਜਪ ਤਪ ਤੀਰਥ ਕੌਣੈ ਕਾਮ ।
ਨਾਮਦੇਵ ਕਹੈ ਮੋਹਿ ਤਾਰੈਗੋ ਰਾਮ ॥ 3 ॥

3.

ਆਦਿ ਜੁਗਾਦਿ ਜੁਗ ਦਿ ਜੁਗੋ ਤਾਕਾ ਅੰਤ ਨ ਜਾਨਿਆ ।
ਸਰਬ ਨਿਰੰਤਰਿ ਰਾਮੁ ਰਹਿਆ ਰਵ ਐਸਾ ਰੂਪ ਬਖਾਨਿਆ ॥
ਗੋਬਿੰਦੁ ਗਾਜੈ ਸਬਦੁ ਬਾਜੈ ਆਨੰਦ ਰੂਪੀ ਮੇਰੋ ਰਾਮੱਈਆ ।
ਬਾਵਨ ਬੀਖੂ ਬਾਨੇ ਬੀਖੇ ਬਾਜੁ ਤੇਂ ਸੁਖ ਲਾਗਿਲਾ ।

ਤੁਮਚੇ ਪਾਰਸੁ ਹਮਚੇ ਲੋਹਾ ਸੰਗ ਕੰਚਨ ਭੈਇਲਾ।
ਤੂ ਦਿਆਲੁ ਰਤਨੁ ਲਾਲੁ ਨਾਮਾ ਸਾਚਿ ਸਮਾਇਲਾ ॥

4.

ਅਣਮੜਿਆ ਮੰਦਲੁ ਬਾਜੈ। ਬਿਨੁ ਸਾਵਨ ਅਨਹਰੁ ਗਾਜੈ ॥
ਬਾਦਲ ਬਿਨੁ ਬਰਖਾ ਹੋਈ। ਜਉ ਤਤੁ ਬਿਚਾਰੈ ਕੋਈ ॥
ਮੋਕਉ ਮਿਲਿਉ ਰਾਮੁ ਸਨੇਹੀ। ਜਿਹ ਮਿਲੀਐ ਦੇਹ ਸੁਦੇਹੀ ॥
ਮਿਲਿ ਪਾਰਸ ਕੰਚਨੁ ਹੋਇਆ। ਮੁਖ ਮਨਸਾ ਰਤਨੁ ਪਰੋਇਆ ॥
ਨਿਜ ਭਾਉ ਭਈਆ ਭ੍ਰਮੁ ਭਾਗਾ। ਗੁਰੁ ਪੂਛੇ ਮਨੁ ਪਤਿ ਆਗਾ ॥
ਜਲ ਭੀਤਰਿ ਕੁੰਭ ਸਮਾਨਿਆ। ਸਭ ਰਾਮੁ ਏਕੁ ਕਰਿ ਜਾਨਿਆ ॥
ਗੁਰ ਚੇਲੇ ਹੈ ਮਨ ਮਾਨਿਆ। ਜਨ ਨਾਮੇ ਤਤੁ ਪਛਾਨਿਆ ॥

5.

ਜਤ੍ਰ ਜਾਉਂ ਤਤ੍ਰ ਬੀਠਲ ਭੈਲਾ।
ਬੀਠਲਿਐ ਰਾਜਾ ਰਾਮ ਦੇਵਾ ॥ ਟੇਕ ॥
ਆਨਿਲੇ ਕੰਭ ਭਰਾਇਲੇ ਉਦਿਕ।
ਬਾਲ ਗੋਬਿੰਦਹਿ ਨ੍ਹਾਣ ਰਚੋ ॥
ਪਹਿਲੇ ਨੀਰ ਜੁ ਮਛ ਬਿਟਾਲਿਐ,
ਜੂਠਣ ਭੈਲਾ ਕਾਇ ਕਰੂੰ ॥ 1 ॥

6.

ਆਣਿਲੇ ਕੇਸਰਿ ਸੂਕਿੜ ਸਮਸਰਿ,
ਬਾਲ ਗੋਵਿੰਦਹਿੰ ਸੌਲਿ ਰਚੂੰ।
ਪਹਿਲੀ ਬਾਸ ਭੁਵੰਗਮ ਲੋਨਹੀ,
ਜੂੰਠਣਿ ਭੈਲਾ ਕਾਇ ਕਰੂੰ ॥ 2 ॥
ਆਣਿਲੇ ਪਹੁਪ ਗੁੰਚਲੇ ਮਾਲਾ,
ਬਾਲ ਗੋਬਿੰਦਹਿੰ ਹਾਰ ਰਚੂੰ।
ਪਹਿਲੀ ਬਾਸ ਜੂੰ ਭੰਵਰੇ ਲੀਨੀ,
ਜੂਠਣਿ ਭੈਲਾ ਕਾਇ ਕਰੂੰ ॥ 3 ॥
ਆਣਿਲੇ ਘ੍ਰਿਤ ਜੋਇਲੇ ਬਾਤੀ,
ਬਾਲ ਗੋਬਿੰਦਹਿੰ ਜੋਤਿ ਰਚੂੰ।

ਪਹਿਲੀ ਜੋਤਿ ਜੁ ਨੈਨਨਿ ਦੇਖੀ,
ਜੂਠਨਿ ਭੇਲਾ ਕਾਇ ਕਰੂੰ ॥ 4 ॥
ਆਨਿਲੇ ਅਗਰਸ਼ੇਇਲੈ ਧੂਪਾ,
ਬਾਲ ਗੋਬਿੰਦਹਿ ਧਪ ਰਚੂੰ ॥
ਪਹਿਲੀ ਬਾਸ ਨਾਸਿਕਾ ਆਈ,
ਜੂਠਨਿ ਭੇਲਾ ਕਾਇ ਕਰੂੰ ॥ 5 ॥
ਆਨਿਲੇ ਤੰਦੁਲ ਰਾਂਧਲੇ ਸ਼ੀਰੀ,
ਬਾਲ ਗੋਬਿੰਦਹਿ ਭੋਗ ਰਚੂੰ ।
ਪਹਿਲੀ ਦੂਧ ਜੁ ਬਛਾ ਬਿਟਾਲਿਓ,
ਜੂਠਨਿ ਭੇਲਾ ਕਾਇ ਕਰੂੰ ॥ 6 ॥
ਆਊਂ ਤੋਂ ਬੀਠਲ ਜਾਊਂ ਤੋਂ ਬੀਠਲ,
ਬੀਠਲ ਬਿਆਪਹ ਮਾਇਆ ।
ਨਾਮਾ ਕਾ ਚਿਤ ਹਰਿ ਸੂੰ ਲਾਗਾ,
ਤਾਥੇਂ ਪਰਮ ਪਦ ਪਾਇਆ ॥ 7 ॥

7.

ਸੰਤ ਸੂੰ ਲੇਨਾ ਸੰਨ ਸੂੰ ਦੇਨਾ ।
ਸੰਤ ਸੰਗਤਿ ਮਿਲਿ ਦੁਸਤਰ ਤਿਰਨਾ ॥ ਟੇਕ ॥
ਸੰਤ ਕੀ ਛਾਇਆ ਸੰਤ ਕੀ ਮਾਯਾ ।
ਸੰਤ ਸੰਗਤਿ ਮਿਲਿ ਗੋਵਿੰਦ ਪਾਇਆ ॥ 1 ॥
ਅਸੰਤ ਸੰਗਤਿ ਨਾਮਾ ਕਬਹੂੰ ਨ ਜਾਈ ।
ਸੰਤ ਸੰਗਤਿ ਮੈਂ ਰਹਿਓ ਸਮਾਈ ॥ 2 ॥



Printed at J. K. Offset Printers, 315, Jama Masjid, Delhi-110006.